## ਜਨਮ ਸਾਖੀ

# ਭਗਤ ਸੈਂਣ ਜੀ



ਟੀਕਾਕਾਰ : ਗਿਆਨੀ ਨਰੈਣ ਸਿੰਘ ਜੀ



ਭਾ. ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ।

ਸ੍ਰੀ ਸੈਣਿ ਸਾਗਰ ਗ੍ਰੰਥ ਵਿਚੋਂ

# ਜਨਮ ਸਾਖੀ
# ਭਗਤ ਸੈਣਿ ਜੀ

ਕਰਤਾ—
## ਗਿਆਨੀ ਨਰੈਣ ਸਿੰਘ ਜੀ

ਪ੍ਰਕਾਸ਼ਕ—
## ਭਾਈ ਚਤਰ ਸਿੰਘ ਜੀਵਨ ਸਿੰਘ
ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਮੁਲ 30/— ਰੁਪੈ

ਸੈਣ ਭਗਤ ਜੀ ਦਾ ਭਾਈ ਗੁਰਦਾਸ ਜੀ ਨੇ ੧੦ਵੀਂ ਵਾਰ ੧੬ਵੀਂ ਪਉੜੀ ਵਿਚ ਇਸ ਤਰ੍ਹਾਂ ਜ਼ਿਕਰ ਕੀਤਾ ਹੈ—

**ਸੁਣਿ ਪਰਤਾਪ ਕਬੀਰ ਦਾ ਦੂਜਾ ਸਿਖ ਹੋਯਾ ਸੈਣ ਨਾਈ।**
**ਪ੍ਰੇਮ ਭਗਤਿ ਰਾਤੀ ਕਰੈ ਭਲਕੇ ਰਾਜ ਦੁਆਰੈ ਜਾਈ।**
**ਆਏ ਸੰਤ ਪਰਾਹੁਣੇ ਕੀਰਤਨ ਹੋਆ ਰੈਣ ਸਬਾਈ।**
**ਛੱਡ ਨ ਸਕੈ ਸੰਤ ਜਨ ਰਾਜ ਦੁਆਰ ਨ ਸੇਵ ਕਮਾਈ।**
**ਸੈਣ ਰੂਪ ਹਰਿ ਹੋਇ ਕੈ ਆਯਾ ਰਾਣੇ ਨੋਂ ਰੀਝਾਈ।**
**ਸਾਧ ਜਨਾਂ ਨੋ ਵਿਦਾ ਕਰਿ ਰਾਜ ਦੁਆਰ ਗਇਆ ਸ਼ਰਮਾਈ।**
**ਰਾਣੇ ਦੂਰਹੁੰ ਸੱਦ ਕੈ ਗਲਹੁੰ ਕਵਾਇ ਖੋਲ੍ਹ ਪੈਨ੍ਹਾਈ।**
**ਵੱਸ ਕੀਤਾ ਹਉ ਤੁਧ ਅੱਜ ਬੋਲੈ ਰਾਜਾ ਸੁਣੈ ਲੁਕਾਈ।**
**ਪਰਗਟ ਕਰੈ ਭਗਤ ਵਡਿਆਈ ॥੧੬॥**

ਨੋਟ–ਸੈਣਿ ਭਗਤ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕ ਸ਼ਬਦ ਰਾਗ ਧਨਾਸਰੀ ਵਿਚ ਆਉਂਦਾ ਹੈ।

# ਤ-ਤ-ਕ-ਰ-ਾ

੧ ਓ ਸਤਿਗੁਰ ਪ੍ਰਸਾਦਿ ॥

## ਜਪੁ ਸਾਹਿਬ

# ਸ੍ਰੀ ਸੈਣਿ ਭਗਤ ਜੀ

### ਸ੍ਰੀ ਸੈਣਿ ਸਾਗਰ ਗ੍ਰੰਥ ਲਿਖਤੇ

ਜਪੁ ॥ ਸਤਿਨਾਮ ਕਰਤਾਰ ਗੋਸਾਈਂ । ਸਿਰਜਨਹਾਰ ਸਿਫਤ
ਗੁਨ ਗਾਈਂ । ਹਰਿ ਕੀ ਸਿਫਤ ਕਰ ਦਿਨ ਰਾਤੀ ।
ਰਾਮ ਨਾਮ ਕਰੁ ਜਪੁ ਪਰਭਾਤੀ ।

ਦੋਹਰਾ ॥ ਜੋ ਜਪੁ ਕਰੇ ਹੈ ਸੈਣਿ ਕਾ ਪਾਵੇ ਮੁਕਤ ਦੁਆਰ ।
ਪੂਰਨ ਜਪੁ ਹੈ ਸੈਣਿ ਕਹ ਭਵਜਲੁ ਉਤਰੇ ਪਾਰ ।੧।

ਪਉੜੀ ॥ ਸਿਮਰ ਸਿਮਰ ਜਨ ਹਾਰ ਗੋਸਾਈ । ਜਿਤ ਸਿਮਰੇ ਫਿਰ ਜੂਨ ਨ ਆਈ । ਸਿਮਰ ਸਿਮਰ ਸਭੁ ਪਾਪਿ ਉਤਾਰੇ । ਹਰਿ ਸਿਮਰਨ ਕੇਤੇ ਜਨ ਤਾਰੇ । ਰੇ ਮਨ ਸਿਮਰਨ ਸਾਰ ਬੀਚਾਰੇ । ਰਾਮ ਨਾਮ ਕਈ ਕੋਟਿ ਉਧਾਰੇ । ਸੈਣਿ ਦਾਸ ਹਰਿ ਪਾਰ ਉਤਾਰੇ ।

ਦੋਹਰਾ ॥ ਸਿਮਰਨ ਹਰਿ ਕਰਤਾਰ ਕਾ ਜਲ ਥਲ ਮਹੀਅਲੁ ਪੂਰ ।
ਹਰਿ ਹਰਿ ਜਪੁ ਨਾਰਾਇਣ ਕਾ ਕੀਨਾ ਸੈਣਿ ਹਜੂਰ ।੨।

ਪਉੜੀ ॥ ਹਰਿ ਕਰਕੇ ਜੋ ਸਿਫਤ ਬਨਾਈ । ਸੇ ਜਨ ਉਧਰੇ ਜੋ ਹਰੀ ਧਿਆਈ । ਸਾਹਿਬ ਨਾਮ ਧਿਆਈ । ਅੰਤ ਨਾ ਪਾਵਈ । ਸਚਾ ਊਚਾ ਨਾਮ ਸੈਣਿ ਜਸ ਗਾਵਹੀ ।

ਦੋਹਰਾ ॥ ਗੁਰ ਗੁਪਾਲ ਹਰਿ ਨਾਮ ਜਪੁ ਮਾਧਉ ਕ੍ਰਿਸ਼ਨ ਮੁਰਾਰ । ਸਾਧ ਸੰਗਤ ਗੁਰੂ ਪਾਈਐ ਗੋਬਿੰਦ ਗਰੜ ਗੁਪਾਲ ।੩।

ਪਉੜੀ ॥ ਸਤਿਗੁਰ ਦੀਨ ਦਮੋਦਰ ਸੁਆਮੀ । ਸਭ ਘਟ ਪੂਰਨ ਅੰਤਰਜਾਮੀ । ਅਪਰ ਅਪਾਰ ਅਮੋਲਕ ਰਾਮਾ । ਜਗਨ ਨਾਥ ਪੂਰਨ ਭਗਵਾਨਾ । ਅਖੇ ਅਭੇ ਪੂਰਨ ਪਰਨਾਮਾ । ਦੀਨ ਦਿਆਲ ਗੋਬਿੰਦੇ ਮਾਧੁ । ਸੈਣਿ ਦਾਸ ਗੁਰ ਪੂਰਾ ਸਾਧੁ ।

ਦੋਹਰਾ ॥ ਅਡਗ ਅਡੋਲਗ ਪ੍ਰਭੂ ਹੈ ਸਦਾ ਸਦਾ ਦਾਤਾਰ । ਮੁਕਤ ਦੁਆਰੇ ਦੇਤਿ ਹੈ ਪਿਤਾ ਹਮਾਰੇ ਤਾਰੁ । ਸੈਣਿ ਦਾਸ ਬਲਹਾਰਨੇ ਹਰਿ ਸਚੇ ਕਰਤਾਰ ।੪।

ਪਉੜੀ ॥ ਗੋਬਿੰਦ ਰਾਇ ਹਰਿ ਪ੍ਰਭ ਨਰਿੰਜਨ । ਕੇਸੁ ਕੇਵਲ ਹੈ ਭੈਇ ਭੰਜਨ । ਸੋਭਾ ਤਾ ਕੀ ਕਹੀ ਨਾ ਜਾਈ । ਦੁਖ ਬਿਨਸੇ ਹਰਿ ਨਾਮ ਧਿਆਈ । ਅਦ੍ਰਿਸਟ ਅਗੋਚਰ ਸਤਿਗੁਰ ਸਾਈ । ਰੰਗ ਰੰਗੀਲੇ ਪ੍ਰਭ ਕੋ ਪਾਈ । ਸੈਣਿ ਦਾਸ ਹਰਿ ਨਾਮ ਧਿਆਈ ।

ਦੋਹਰਾ ॥ ਕਰਤਾ ਹਰੀ ਮਗਰਿ ਸਭ ਕਛੁ ਕਰਨੇਹਾਰ । ਬੇਸੁਮਾਰ ਅਗੰਮ ਅਜੂਨੀ ਹਰ ਪ੍ਰਭ ਅਲਖ ਅਪਾਰੁ । ਸੈਣਿ ਦਾਸ ਹਰਿ ਨਾਮ ਸਿਮਰ ਤੂ ਭਈ ਉਤਰੇ ਪਾਰ ।੫।

ਪਉੜੀ ॥ ਗੁਰ ਪੂਜਨ ਕਰ ਭੈਇ ਅਬਨਾਸੀ । ਸੁਖ ਦਾਤਾ ਹਰਿ ਸਰਬਿ ਨਿਵਾਸੀ । ਪੂਰਨ ਸਤਿ ਸੰਗਤ ਹਰਿ ਗਾਈ । ਭੈ ਜਲ ਹਰਿ ਪ੍ਰਭ ਧਾਰ ਲਗਾਈ । ਹਰਿ ਹਰਿ ਉਂਕਾਰੁ ਧਿਆਈ । ਸੈਣਿ ਦਾਸ ਗੁਰ ਪੂਰਾ ਪਾਈ ।

ਦੋਹਰਾ ॥ ਨਾਨਾ ਰੂਪ ਸਰੂਪੀ ਅੰਗ । ਪ੍ਰਭੂ ਵਿਆਪੀ ਸਰਬ ਸੁਭੰਗ । ਦੁਖ ਭੰਜਨ ਨਰਾਇਨ ਜੋਤੀ । ਸਗਲ ਰੂਪ ਸਰੂਪ ਕਹਾਵੈ । ਸੈਣਿ ਦਾਸ ਤਿਨ ਦਰਸ਼ਨ ਪਾਵੈ ।੬।

ਪਉੜੀ ॥ ਚਤਰਭੁਜੀ ਗੁਰ ਹਰਿ ਕੋ ਗਾਵਹੁ । ਹਰਿ ਸਰਨਾਗਤ

ਰਾਮ ਧਿਆਵਹੁ। ਸਚ ਗੁਰੂ ਜਗਮੋਹਨ ਪਾਵਹੁ। ਕੰਤੁ ਹਲ ਅਨੀਲੁ ਨਿਰਭੈ ਸੁਖ ਦਾਤਾ ਪਰੇਮ ਕਰੇ ਗੁਨ ਨਾਮ ਧਿਆਵੈ। ਸੈਣਿ ਦਾਸ ਗੁਰ ਪੂਰਾ ਪਾਵੈ।

ਦੋਹਰਾ ॥ ਬਹੁ ਰੰਗੀ ਬਹੁ ਰੂਪ ਹੀ ਧਾਰੇ ਹਰੀ ਅਨੇਕ। ਜਨ ਤਾਰਨ ਕੇ ਵਾਸਤੇ ਧਾਰੇ ਚਤਰ ਸਰੂਪ। ਸਰਨ ਪਰੇ ਜੋ ਰਾਮ ਕੀ ਹਰਿ ਸੈਣਿ ਧਰ ਚੀਤ।੭।

ਪਉੜੀ ॥ ਰਾਮ ਰਾਮ ਮਧ ਸੂਦਨ ਸੰਖ ਚਕਰ ਗਦਾ ਧਾਰ। ਪਾਰਬਰ੍ਹਮ ਪਰਮੇਸਰ ਅਨਹਦ ਸਬਦ ਬੀਚਾਰ। ਦਾਨਾ ਬੀਨਾ ਸਾਵਲ ਸੁੰਦਰ ਸੋਹਿਨ ਰੂਪ ਅਪਾਰ। ਚਰਨ ਕੰਵਲ ਨਿਤ ਸੇਂਵਦੇ ਹਰਿ ਸੈਣਿ ਦਰਬਾਰ।

ਦੋਹਰਾ ॥ ਕਰਪਾਲ ਦਿਆਲ ਗੁਰ ਸਚਾ ਸਾਹਿਬੁ ਬੇ ਕੀਮਾ। ਤੂੰ ਹੈਂ ਠਾਕੁਰ ਅਕਲ ਸਰੂਪੀ ਰੰਗ ਭੀਨਾ। ਗੁਨ ਗਾਵੈ ਨਰ ਸਿੰਘ ਕੇ ਸੈਣਿ ਦਾਸ ਰਸ ਚੀਨਾ।੮।

ਪਉੜੀ ॥ ਐਸੇ ਗੁਰ ਕੋ ਜੋਗ ਹੈ ਸੋ ਵੈਹ ਜਨਮ ਮਰਨ ਤੇ ਰਹੇ। ਸਿਮਰਨ ਸਾਰੂ ਜਿਨੀ ਮਨ ਗਇਆ। ਹਰਿ ਸੈਣਿ ਕਾ ਧਿਆਨ ਲਗਾ-ਇਆ। ਪਾਪੁ ਪੁਨ ਜੂਨ ਨਹੀਂ ਆਇਆ। ਜਿਤ ਸਿਮਰਨ ਸਭ ਭੈਇ ਨਿਹਾਲਾ। ਜਿਨ ਕੋ ਮਿਲ ਗਏ ਗੁਰ ਪਾਲਾ। ਸੈਣਿ ਦਾਸ ਹਰਿ ਹਰਿ ਕੀ ਮਾਲਾ।

ਸਲੋਕ ॥ ਜਿਨ ਹਿਰਦੇ ਸਿਮਰਿਉ ਭਗਵਾਨਾ। ਮਨ ਚਿਤ ਬੁਧ ਫੈਲ ਗਿਉ ਰਾਮਾ। ਆਠ ਪੈਹਿਰ ਜੋ ਸਿਮਰਨ ਪਾਵੈ। ਹਰਿ ਕਾ ਨਾਮ ਸਦਾ ਮਨ ਗਾਵੈ। ਸੋ ਜਨੁ ਬਹੁੜ ਜਨਮ ਨਹੀਂ ਆਵੈ। ਸੈਣਿ ਦਾਸ ਗੁਰ ਸਬਦੀ ਗਾਵੈ।

ਦੋਹਰਾ ॥ ਜਿਨ ਜਿਨ ਹਰਿ ਜੀ ਸਿਮਰਿਆ ਗੋਬਿੰਦ ਚਤਰ ਸੁਜਾਨੁ। ਤਿਨ ਕੌਂ ਮਿਲਉ ਦੇਹਿ ਧਾਰ ਪਾਇਉ ਮੁਕਤੀ ਧਾਮ। ਸੈਣਿ

ਦਾਸ ਗੁਰ ਭਜਨ ਕਰ। ਅਲਖੁ ਪੁਰਖ ਕਾ ਨਾਮ ।੯।

ਪਉੜੀ ।। ਰਾਮ ਰਾਮ ਠਾਕਰ ਹੈ ਲਾਲਾ। ਗੈਹਰ ਗੰਭੀਰ ਸੋ ਗਰੜ ਗੋਪਾਲਾ। ਸਭ ਸੈਤੇ ਹੈ ਰਹਿਤ ਨਰਾਲਾ। ਪਾਕ ਮੇਹਰਵਾਨ ਪ੍ਰਿਤਪਾਲਾ। ਪਰਵਰਦਗਾਰ ਪੂਰਨ ਭਗਵਾਨਾ। ਵਾਸਦੇਵ ਸਤਿਗੁਰ ਕੋ ਧਾਮਾ। ਨਾਮ ਨਰਾਇਣ ਸਰਬ ਬੇਆਪੀ ਰਖੀ ਕੇਸ ਪੂਰਨ ਅਬਨਾਸੀ। ਸੈਣਿ ਦਾਸ ਤਿਨ ਕੇ ਬਲ ਜਾਸੀ।

ਦੋਹਰਾ ।। ਜਿਨ ਮਨ ਤਨ ਸਿਮਰਿਆ ਭਗਵਾਨਾ। ਤਿਨ ਪਾਇਆ ਹੈ ਤਤ ਗਿਆਨਾ। ਸੈਣਿ ਦਾਸ ਹਰਿ ਚੀਨਿਆ ਪੂਰਨ ਸਚਾ ਸਾਮਾ ।੧੦।

ਪਉੜੀ ।। ਜੋ ਜਨ ਸਿਮਰੇ ਰਾਮ ਕੋ ਭਗਤ ਕਰੇ ਗੁਰ ਜਾਨ। ਸਤਿਗੁਰ ਪੂਰਨ ਬ੍ਰਹਮ ਹੈ ਆਦਿ ਜੁਗਾਦੀ ਮਾਨੁ। ਹਰਿ ਅੰਤਰ ਮੈ ਸੋਧੀਐ ਸਗਲ ਘਟੀ ਭਗਵਾਨ। ਸੈਣਿ ਦਾਸ ਜਪੁ ਹਰਿ ਹਰੀ ਪਾਵੇ ਮੁਕਤੀ ਧਾਮ।

ਦੋਹਰਾ ।। ਰੂਪ ਨਿਹਾਰ ਬਿਨਸ ਕਾ ਏਕੁ ਅਲਖ ਪਛਾਨ। ਨਿਰੰਕਾਰ ਸਭ ਸਾਜੀਆ ਜੈਤੀ ਜੋਤ ਸਮਾਨੁ। ਸੈਣਿ ਦਾਸ ਹਰਿ ਪਾਇਆ ਪੂਰਨ ਬ੍ਰਹਮ ਘਟ ਮਾਨ ।੧੧।

ਪਉੜੀ ।। ਜਨਮ ਮਰਨ ਭਉ ਕਾਟੀਐ। ਹਰਿ ਹਰਿ ਨਾਮ ਪਛਾਨੁ। ਸਭ ਘਟ ਅੰਦਰ ਵਰਤਦਾ ਰੂਪ ਨਾਰਾਇਨ ਮਾਨੁ। ਸੈਣਿ ਦਾਸ ਮਨ ਸਚ ਹੈ ਗੋਬਿੰਦ ਗੁਰੂ ਪਛਾਨ ।੧੨।

ਪਉੜੀ ।। ਬ੍ਰਹਮ ਸਿਮਰੇ ਬ੍ਰਹਮ ਗਿਆਨੀ। ਸ਼ਿਵ ਸ਼ੰਕਰ ਦੇਵੀ ਨੇ ਮਾਨੀ। ਧਰਮਰਾਏ ਸਿਮਰੇ ਹਰਿ ਸੋਈ। ਸਨਕਾਦਿਕ ਬ੍ਰਹਮੇ ਸੁਤ ਜੋਈ। ਚਿਤ ਗੁਪਤ ਹਰਿ ਨਾਮ ਧਿਆਵੈ। ਸੈਣਿ ਦਾਸ ਪੂਰਨ ਹਰਿ ਪਾਵੇ ।੧੩।

ਪਉੜੀ ।। ਅਜਾ ਬਿਜਾ ਤੇਤੀਸ ਕਰੋੜੀ ਜਪੁ ਦੇ ਤੋਹੀ। ਦੁਆਦਸ ਭਾਨ ਇਕਾ ਦਸ ਰੁਦਰ। ਪਾਵੇ ਹਰਿ ਹਰਿ ਨਾਮ ਸਮੁੰਦਰ।

ਅਸ ਵਸ ਸਿਸ ਸੀਅਰ ਅਸਨੀ ਕੁਮਾਰ ਭਿਰਗ ਕੰਡੇ ਇੰਦਰ ਸਭ ਜੇਤੇ ਲਛਮੀ। ਸਿਮਰੇ ਨਾਮ ਭੁਮਾਹੇ ਸੈਣਿ ਦਾਸ ਹਰਿ ਪਾਰ ਉਤਾਰੇ ।੧੪।

ਪਉੜੀ ॥ ਰਿਖੀਸਰ ਨਾਹਿਨਾ ਨਾਰਦ ਜੇਤੇ ਸੈਸਨਾਗੁ ਗੁਨ ਕੇਤੇ। ਖਸਟ ਜਤੀ ਹਰਿ ਗੋਰਖ ਨਾਥ ਚੌਸਠ ਜੋਗਣ ਬੀਰ ਬਵੰਜਾ। ਸਭੀ ਸਿਧਨ ਉਨਾਥ ਚੌਰਾਸੀ ਹਰਿ ਪੂਰਨ ਹੈ ਪ੍ਰਭ ਅਬਾਸੀ। ਅਨੇਕ ਤਪਸੀ ਕਰਤੇ ਜਾਪੁ ਹਰਿ ਹਰਿ ਸਿਮਰੇ ਹਰਿ ਰਘੁਨਾਥ । ਸੈਣਿ ਦਾਸ ਹਰਿ ਸਿਮਰੁ ਹਰਿ ਜਾਪੁ ।੧੫।

ਪਉੜੀ ॥ ਤੈਨੂ ਸਿਮਰੇ ਹਰਿ ਪੈਤਾਲ ਅਗਾਸ ਦੂਬਤੀ ਕਰਦੀ ਤੇਰਾ ਜਾਪੁ। ਪਾਂਡੂ ਜਰ ਤੇ ਹਰੀ ਬਚਾਏ। ਗਜ ਕੁੰਜਰ ਕੀ ਤੰਤ ਨਵਾਰੀ। ਭੀਲਣੀ ਤਾਰੀਫ ਲਖਾਇਕੇ ਕੀਉ ਹਰੀ ਕਾ ਜਾਪੁ। ਗਨਕਾ ਤਾਰੀ ਹਰਿ ਭਗਤ ਕਰ। ਸੁਦਾਮੇ ਦੀਨੇ ਤੰਦਲ ਜਾਇ। ਤੇਤੁ ਘਰ ਦੀਨੀ ਲਛਮੀ ਕੀਨੀ ਹਰੀ ਸੁਹਾਇ ਚੰਦਰ ਹਾਸ ਰਾਖੇ ਪ੍ਰਭੂ। ਇਛਾ ਹਰਿ ਕੀ ਪਾਇ। ਸੈਣਿ ਦਾਸ ਭਜ ਹਰਿ ਹਰੀ ਰਹੋ ਚਰਨ ਲਪਟਾਇ।੧੬।

ਪਉੜੀ ॥ ਬਾਲਮੀਕ ਹਰਿ ਸਿਮਰਨ ਪਾਵੈ। ਅਸੰਖ ਭਗਤ ਪੂਰਨ ਨਿਸਤਾਰੇ। ਸੁਖਦੇਵ ਬਿਆਸ ਸ਼ੰਕਰ ਅਚਾਰੀ। ਪ੍ਰੀਛਤ ਹਰਿ ਕੇ ਨਾਮ ਉਚਾਰੀ। ਪੈਲਾਦ ਸਿਮਰਨੁ ਕੀਆ ਭਾਰੀ। ਨਰਸਿੰਘ ਰੂਪ ਨਾਰਾਇਨ ਧਾਰੀ। ਬੇਦ ਪੁਰਾਨ ਸਿਮਰਨ ਹੈ ਜੇਤੇ। ਸ੍ਰੀ ਕ੍ਰਿਸਨ ਕਾ ਜਾਪੁ ਕਰ ਕੇਤੇ। ਸੈਣਿ ਦਾਸ ਪੂਰਨ ਪ੍ਰਭ ਏਕੇ ॥੧੭॥

ਪਉੜੀ ॥ ਸੂਰਤ ਸੁਜਾਨ ਤਪੀਸਰ ਭਾਰੀ। ਸਿਮਰਤ ਸਾਸਤਰ ਬੇਦ ਉਚਾਰੀ। ਨੌ ਪੁਰਾਨ ਬੇਦ ਅਰ ਗੀਤਾ। ਨਾਦ ਬਿਆਸ ਜਿਨ ਸਿਮਰਨ ਕੀਤਾ। ਦਾਦੂ ਤੁਲਸੀ ਸੁੰਦਰ ਮੋਹਿਨ। ਜਨ ਬੇਨੀ ਰੰਕਾ ਬੰਕਾ ਜਾਨ ਸੁਜਾਨਾ। ਲਤੀਫ ਭਾਈ ਵਲੀ ਰਾਮਾ। ਪੂਰਨ ਬ੍ਰਹਮ ਹਰਿ ਘਟੇ ਪਛਾਨਾ ॥ ਸਿਮਰੇ ਫੰਧਕ ਹਰਿ ਸੈਣਿ ਭਾਈ ਸਧਨਾ ਦਿਆਲ ਅਨੇਮੀ

ਮਾਨੁ। ਨਿਪਟ ਨਿਰੰਜਣ ਪੂਰਨ ਭਗਵਾਨ। ਭੂਰੀ ਠਾਕੁਰੁ ਹਰਿ ਗੁਰਨਾਮ। ਪੂਰਨ ਭਏ ਸਫਲ ਸਭ ਕਾਮ। ਸੈਣਿ ਦਾਸ ਸਿਮਰੇ ਹਰਿ ਨਾਮ ॥੧੮॥

ਪਉੜੀ ॥ ਅਸਟਾਵਕਰ ਜਨਕ ਭੁਪਾਲਾ। ਦਤਾ ਤ੍ਰਹ ਹਰਿ ਸੰਤ ਗੁਪਾਲਾ। ਨਾਮ ਨਿਰੰਜਣ ਸਿਮਰੇ ਬਾਲਾ। ਅੰਬਰੀਕ ਭਗਤ ਕੀ ਰਛਾ ਕੀਨੀ। ਸਤਿਗੁਰ ਪਾਇਆ ਪਕੜ ਅਧੀਨੀ। ਰਾਮਾਨੰਦ ਗੁਸਾਈ ਸੂਰਾ। ਸਤਿਗੁਰ ਚੀਨ ਭਏ ਮਨ ਪੂਰਾ। ਦਾਸ ਕਬੀਰ ਭਏ ਅਧੀਨਾ। ਅੰਤਰ ਰਹੇ ਰਾਮ ਚਿਤ ਭੀਨਾ ॥ ਸੈਣਿ ਦਾਸ ਸਤਿਗੁਰੁ ਮਨ ਲੀਨਾ ।੧੯।

ਪਉੜੀ ॥ ਕਬੀਰ ਛਾਡਿਓ ਬਹੁਤੀ ਵਾਰ। ਭਜਨ ਨਿਰੰਜਣ ਕੇਸੋ ਧਾਰ। ਪਾਛੈ ਤਾਕੇ ਭਏ ਕੁਮਾਲ। ਭਜਉ ਹਰਿ ਹਰਿ ਸ੍ਰੀ ਗੁਪਾਲ। ਸੀਸ ਕਾਟਿ ਸੰਤਨ ਕੌ ਦੀਨਾ। ਰਾਮ ਨਾਮ ਜਪੁ ਐਸਾ ਕੀਨਾ। ਰਵਿਦਾਸ ਭਗਤ ਕੀ ਕਰੀ ਬਡਾਈ। ਸਿਲਾ ਹੇਠ ਦੀ ਗੰਗ ਵਹਾਈ। ਨਾਮਦੇਵ ਦੀ ਛਾਨ ਛਾਵਾਈ। ਮੰਦਲ ਫੇਰਿਓ ਗਊ ਜਿਵਾਈ। ਸੈਣਿਦਾਸ ਸਿਮਰੇ ਰਘੁਰਾਈ ।੨੦।

ਪਉੜੀ ॥ ਪੀਪਾ ਸਿਮਰੇ ਗੁਰ ਕੋ ਨਾਮ ॥ ਸਤਿਗੁਰ ਸਚੇ ਲਾਵੇ ਧਿਆਨ। ਤਰਲੋਚਨ ਸਿਮਰੇ ਹਿਤ ਚਿਤ ਰਾਮ। ਭਜਨ ਕਰੇ ਪੂਰਨ ਭਗਵਾਨ। ਧੰਨੇ ਕੇ ਕਾਜ ਸਵਾਰੇ ਵਹੀ। ਪਰਮਾਨੰਦ ਸਿਮਰੇ ਗੋਪਾਲਾ। ਰਾਮ ਨਾਮ ਕੀ ਮਨ ਮੈ ਮਾਲਾ। ਮੀਰਾ ਬਾਈ ਹਰਿਗੋਬਿੰਦ ਹਰਿ ਹਰਿ ਜਪਦੀ ਪਰਮਾਨੰਦ। ਰਾਣੇ ਜ਼ਹਿਰ ਪਿਆਲਾ ਦੀਆ ਮੀਰਾ ਬਾਈ ਹਿਤ ਕਰ ਪੀਆ। ਸੈਣਿ ਦਾਸ ਮਨ ਤਨ ਹਰਿ ਥੀਆ ।੨੧।

ਪਉੜੀ ॥ ਕਰਮਾ ਬਾਈ ਭਈ ਸੁਜਾਨੁ। ਖਿਚੜੀ ਖਾਈ ਸ੍ਰੀ ਭਗਵਾਨ। ਰੁਚ ਰੁਚ ਦਾਹੀ ਮਾਖਨ ਖਾਈ। ਬਜੀਦ ਪਠਾਨ ਜਨ ਸ਼ੇਖ ਫਰੀਦਾ। ਰਾਮ ਨਾਮ ਹਿਤ ਰਾਖੇ ਚੀਤਾ। ਨਰਸੀ ਮਹਤਾ ਹੁੰਡੀ ਕਹੇ ਕਾਲੂ ਸੁਭਾ ਹਰੀ ਹਰਿ ਕਹੇ। ਨਾਮ ਨਾਰਾਇਣ ਕੇਸੌ ਗਹੇ। ਮਨ ਤਨ

ਅੰਦਰ ਸਚਾ ਲਹੇ । ਸੈਣਿ ਦਾਸ ਗੁਰ ਪੂਰਨ ਹੋਇ ।੨੨।

ਪਉੜੀ ॥ ਕਾਨਾ ਦਾਸ ਗੋਬਿੰਦੇ ਜਾਨੁ । ਸਿਮਰੇ ਮਨ ਚਿਤ ਹਰਿ ਹਰਿ ਨਾਮ । ਪੂਰਨ ਬ੍ਰਹਮੁ ਘਟ ਮਾਹਿ ਬਸਾਇਆ । ਬੈਰਾਗੀ ਲਾਲੇ ਸਿਮਰਿਆ । ਸਤਿਗੁਰ ਚਰਨ ਚਿਤ ਲਾਇ । ਸਚਾ ਪੁਰਖ ਅਗਮ ਹੈ ਘਟ ਘਟ ਰਹਿਆ ਸਮਾਇ । ਕਾਲੂ ਕਾ ਮਲੂਕ ਦਾਸ ਜਸ ਲਏ ਵਡਿਆਈ । ਬੇਦ ਪੁਰਾਨ ਸਾਸਤਰ ਗਾਈ । ਮਨ ਤਨ ਰਤਾ ਹੈ ਰਘੁਰਾਈ । ਚੀਨ ਰੂਪ ਗੁਨ ਗਾਵੇ ਭਾਈ । ਸੈਣਿ ਦਾਸ ਮੁਕਤ ਹਰਿ ਪਾਈ ।੨੩।

ਪਉੜੀ ॥ਗਿਰਧਰ ਗੌਤਮ ਸਿਮਰੇ ਰਾਮ । ਜਸੁ ਗਾਵੈ ਪੂਰਨ ਭਗਵਾਨ । ਸੁਰਤ ਮਤਿ ਹਰਿ ਜੀ ਸੋ ਲਾਵੈ । ਚਰਨ ਕੰਵਲ ਸਤਿਗੁਰ ਕੇ ਪਾਵੈ । ਮਹਾ ਦਾਸੁ ਕਰਮ ਚੰਦ ਕਵਿ ਟਹਕਨ । ਬੇਦ ਪੁਰਾਨ ਪ੍ਰਭ ਜੀ ਕੇ ਜਾਚਨ । ਹਰਿ ਹਰਿ ਸਿਮਰੇ ਪ੍ਰਭ ਕੋ ਗਾਏ । ਸੈਣਿ ਦਾਸ ਐਸਾ ਪ੍ਰਭ ਪਾਇ ॥ ੨੪ ॥

ਪਉੜੀ ॥ ਬਿਦਰ ਦਾਸ ਹਰਿ ਭਗਤ ਕਹਾਵੈ । ਹਰਿ ਜੀ ਤਾਕੇ ਭੋਗ ਲਗਾਵੈ । ਸਾਗ ਅਲੂਣਾ ਖਾ ਕੇ ਪ੍ਰਭ ਜੀ ਸੋਇ ਤਾਹਿ । ਰਾਮ ਨਾਮ ਕਾ ਜਾਪ ਕਰ । ਸੈਣਿ ਦਾਸ ਬਲ ਬਲ ਜਾਇ ॥੨੫॥

ਪਉੜੀ ॥ ਅਸਤਾਮਾ ਗਲਵ ਰਖੀਸਰ । ਭਗਤ ਕਰੇ ਹਰਿ ਨਾਮ ਤਪੀਸਰ । ਗੁਰ ਕੋ ਸਿਮਰੇ ਮਨ ਚਿਤ ਲਾਇ । ਸਤਿਗੁਰ ਪੂਰਾ ਹੈ ਘਟ ਮਾਹਿ ॥ ਕੇਬੁਰ ਕੁਬਰ ਕਈ ਤਪੀਸਰ ਹਰਿ ਹਰਿ ਕਰਤੇ ਰੈਨ ਬੇਹਾਵੈ। ਚਰਨ ਕੰਵਲ ਪ੍ਰਭ ਕੇ ਨਿਤ ਗਾਵੈ । ਸੈਣਿ ਦਾਸ ਤੂੰ ਭੀ ਹਰਿ ਪਾਵੈ ।੨੬।

ਪਉੜੀ ॥ ਪ੍ਰਛਕ ਮਾਧੁ ਕਰਤਾ ਜਾਪੁ । ਹਰਿ ਹਰਿ ਸਿਮਰੇ ਉਠ ਪ੍ਰਭਾਤ । ਰਾਮ ਨਾਮ ਕਾ ਸਿਮਰਨ ਕਰੇ । ਅੰਕੂਰ ਭਗਤ ਕੀ ਸੁਨੀਓ ਬਾਤਾ । ਜਪੁ ਤਪੁ ਕਰ ਅਉਕਾਰ ਸਿਧਾਇਆ । ਦਰਸ਼ਨ ਕਰ ਕੇ ਪਰਮ ਸੁਖ ਪਾਇਆ

ਸੈਣਿ ਦਾਸ ਹਰਿ ਨਾਮ ਧਿਆਇਆ ।੨੭।

ਪਉੜੀ ॥ ਮਾਧੋ ਜੈਦੇਵ ਸਿਮਰੇ ਰਾਮ । ਸਤਿਗੁਰ ਜਪਦੇ ਹੈ ਭਗਵਾਨਾ। ਚਰਨ ਕਵਲ ਸੋ ਲਾਵੇ ਚੀਤਾ। ਦਰੋਣਚਾਰਜ ਸੰਜਾ ਸਿਮਰਨ। ਰਾਮ ਨਾਮ ਹਰਿ ਕੋ ਜਪੁ ਕਰਨਣ। ਐਸਾ ਨਾਮ ਸਦਾ ਮਨ ਪਾਈਐ। ਸਤਿਗੁਰ ਚਰਣ ਸੋ ਚਿਤ ਲਾਈਐ। ਮੋਰ ਧੁਜਾ ਤ੍ਰਮਰ ਧੁਜ ਜਪਿਆ ਸੋਈ। ਲੈ ਮਾਲਾ ਤਿਨ ਕੰਠ ਪਰੋਈ। ਜੋ ਜਨ ਜਪਦੇ ਸਚਾ ਨਾਮ। ਸੋਈ ਉਧਰੇ ਸਾਚੀ ਮਾਨ। ਸੈਣਿ ਦਾਸ ਪਾਵੈ ਭਗਵਾਨ।੨੮।

ਪਉੜੀ ॥ ਬਲ ਰਾਜਾ ਹਰਿ ਜਗ ਕਰਾਵੈ। ਪ੍ਰੇਮ ਭਗਤ ਮਾਧੁ ਕੀ ਪਾਵੈ। ਸਤਿਗੁਰ ਚੀਨੇ ਸੁਰਤ ਮਿਲਾਵੈ। ਨਾਸ ਕੇਤ ਸਿਮਰੇ ਹਰਿ ਸੋਈ। ਧਰਮ ਰਾਇ ਕੌ ਮਲਉ ਸੋਈ। ਠਾਵ ਠਾਵ ਕੀ ਖਬਰ ਲੈ ਆਇਆ। ਧਰਮ ਰਾਇ ਕਾ ਦਰਸਨੁ ਪਾਇਆ। ਧ੍ਰੂ ਭਗਤ ਕੀਆ ਹੈ ਜਾਪੁ। ਉਤਰੇ ਸਗਲ ਜਨਮ ਕੇ ਪਾਪੁ। ਪ੍ਰਭ ਜੀ ਦੀਨਾਂ ਦੁਆਰੇ ਵਾਸ। ਹਰਿ ਹਰਿ ਸਿਮਰੇ ਪੂਰਨ ਨਾਥ। ਸੈਣਿ ਦਾਸ ਕੇ ਕਾਟੇ ਪਾਪ ।੨੯।

ਪਉੜੀ ॥ ਅਨਤਾ ਅਨੰਦ ਜੀ ਅਗਰ ਕੀਲ ਸੁਆਮੀ। ਹਰਿ ਕੀ ਭਗਤ ਕਰੀ ਚਿਤ ਲਾਇ। ਸਧਨੇ ਪਾਇਆ ਹਰਿ ਕਾ ਨਾਮੁ। ਮਨ ਮੈ ਜਪਦਾ ਸ੍ਰੀ ਭਗਵਾਨ। ਸੁਰਥ ਕੇ ਪ੍ਰਭ ਕਾਜ ਸਵਾਰੇ। ਸੁਦਰਸਨ ਚਕਰ ਸੀਸ ਉਤਾਰੇ ਐਸੋ ਪ੍ਰਭ ਜੀ ਕਰੀ ਸੁਹਾਈ। ਰਾਧਾ ਬਲ ਤੇ ਗੋਕਲ ਬੀਠਲ। ਸਤਿ ਸਰੂਪ ਕੋ ਗਾਈ। ਜਨ ਭਗਵਾਨ ਰਟੇ ਨਾਰਾਇਨ ਜੋਗ ਨੰਦੀ ਪਾਈ॥ ਸੈਣਿ ਦਾਸ ਹਰਿ ਹਰਿ ਕੋ ਸਿਮਰੇ ਸਤਿਗੁਰ ਨਾਮ ਧਿਆਈ ।੩੦।

ਪਉੜੀ ॥ ਅਰ ਲਗਾ ਸੋ ਸਿਮਰੇ ਜਨ ਤੇਰਾ ਰਾਵਿਲ ਹਰਿ ਕੋ ਗਾਈ। ਮਾਧੋ ਕਾਨੀ ਸਿਮਰੇ ਤੈਨੂੰ ਦਾਸ ਭੜੰਗੀ ਪਾਈ। ਚਿਤਰਾ ਨਾਗਾ ਪੂਰਨ ਪਾਈ। ਸਾਹਿਬ ਨਾਮ ਧਿਆਈ। ਸ਼ਾਮਾ ਨੰਦੀ ਮਾਧਵਾ ਚਾਰਜ

ਖੋਜੀ ਜੰਗਮ ਬੀਰਮ ਗੁਰ ਕੀ ਚਰਨੀਂ ਪਾਈ। ਚਰਨ ਪਕੜ ਸਿਮਰੇ ਸਭ ਤੈਨੂੰ ਜਪੁ ਕਰਕੇ ਰੈਨ ਬਿਹਾਈ। ਸੈਣਿ ਦਾਸ ਸੰਤਨ ਕੀ ਚਰਨੀਂ ਰਾਖ ਲੇਹੋ ਸਰਨਾਈ। ੩੧।

ਪਉੜੀ ॥ ਦੇਵਾ ਨਾਭਾ ਸਿਮਰਨ ਪਾਵੇ। ਧਰਤ ਮੰਡਲ ਹਰਿ ਨਾਮ ਧਿਆਵੇ। ਚਰਨ ਕਵਲ ਸਚੇ ਚਿਤ ਲਾਵੈ। ਸਮਾਧੀ ਹਰਿ ਦੇਵਤੇ ਗੋਬਿੰਦ ਗੋਬਿੰਦ ਪਾਏ।ਜਤੀ ਤਪੀ ਹਰਿ ਸੇਂਵਦੇ ਸਤਿਗੁਰ ਨਾਮ ਧਿਆਈ। ਪੰਡਤ ਜੋਗੀ ਹਰਿ ਕੋ ਸਿਮਰੇ ਸੰਧਿਆ ਤਰਪਨ ਪਾਏ। ਰਤਨ ਉਪਾਇ ਚੌਦਾਂ ਤੇਰੇ ਸੂਰਬੀਰ ਗੁਨ ਗਾਇ। ਜੋਧੇ ਸਿਮਰੇ ਸਚਾ ਸਾਹਿਬ ਕਰਦੇ ਸ਼ਬਦ ਹਰਿ ਪਾਇ। ਚਾਰੇ ਖਾਨੀ ਚਾਰੇ ਬਾਨੀ ਚਾਰੇ ਕੁੰਟਾਂ ਧਾਇ। ਸੈਣਿ ਦਾਸ ਗੁਰ ਪਾਵਹੁ ਏਕੁ ਰਹੁ ਚਰਨ ਚਿਤ ਲਾਇ।੩੨।

ਪਉੜੀ ॥ ਚੌਰਾਸੀ ਸਭ ਜੀਆ ਜੰਤ ਹੁਕਮੇ ਆਵੇ ਜਾਈ। ਤੂੰ ਦਰ ਅੰਦਰ ਸਿਮਰਦੇ ਹਰਿ ਹਰਿ ਨਾਮ ਧਿਆਈ। ਲੌਈ ਪਤਾਲੀ ਅਕ੍ਰਾਸੀ ਸਿਮਰੇ ਸਚੁ ਗੁਨ ਗਾਇ। ਮਛ ਕਛ ਵੈਰਾਹ ਹਰੀ ਮੁਰਲੀਧਰ ਕੋ ਗਾਇ। ਨਿਹਕਲੰਕ ਅਵਤਾਰ ਹੋਏ ਪਿਆ ਪਾਰਬ੍ਰਹਮ ਗੁਨ ਗਾਇ। ਅਗੰਮ ਅਥਾਹ ਭਗਤ ਵਛਲ ਸੈਣਿ ਦਾਸ ਹਰਿ ਪਾਇ।੩੩।

ਪਉੜੀ ॥ ਪਰਸ ਰਾਮ ਭਏ ਅਵਤਾਰਾ। ਛਤਰੀ ਮਾਰ ਜਗਤ ਵਸ ਕੀਨਾ। ਤਬ ਹੀ ਰਾਮ ਭਏ ਅਵਤਾਰਾ। ਰਾਵਨ ਕੋ ਮਾਰੇ ਕਰਤਾਰਾ ਧਨੁਖ ਤੋੜ ਸੀਆ ਆਨੀ। ਧਰਤੀ ਭਾਰ ਉਤਾਰ। ਰਾਮ ਨਾਮ ਹਰਿ ਜਪੁ ਪ੍ਰਾਨੀ। ਸੈਣਿ ਦਾਸ ਬਲਿਹਾਰ।੩੪।

ਸਲੋਕ ॥ ਪੌਣ ਪਾਨੀ ਜੋ ਸਿਮਰਦੇ ਧਰਤੀ ਤੇ ਅਕਾਸ। ਚੰਦ ਸੂਰਜ ਜੋ ਸਿਮਰਦੇ ਫਿਰਦੇ ਦਿਨ ਤੇ ਰਾਤ। ਸੈਣਿ ਦਾਸ ਹਰਿ ਸਿਮਰਦੇ ਗਏ ਬੈਕੁੰਠੀ ਸਾਥ।

ਸ੍ਰੀ ਸੈਣਿ ਜਪੁ ਪੂਰਨ ਭਇਆ।

ੴ ਸਤਿਗੁਰ ਪ੍ਰਸਾਇ ॥

# ਸ੍ਰੀ ਸੈਣ ਆਰਤੀ

ਨਿਰਭੈਉ ਨਿਰਵੈਰ ਨਿਰੰਕਾਰ ਅਪਾਰਾ ॥ ਰਚਨਾ ਸਭ ਤੁਮਰੀ ਜਗ ਕੀਉ ਪਸਾਰਾ। ਨੀਚਨ ਤੇ ਨੀਚ ਸੈਣਿ ਨਾਉ ਵਿਚਾਰਾ। ਜੀ ਸੰਤਨ ਕਾ ਸੇਵਕ ਚਰਨ ਧੂਰ ਰਵਾਰਾ। ਰਾਜਾ ਜੈਪਾਲ ਜੈਦੇਵ ਕਾ ਚਾਕਰ ਜਾ ਕੇ ਭਰੇ ਭੰਡਾਰਾ। ਆਪ ਹੀ ਆਇਆ ਪ੍ਰਭ ਕਰਨੇਹਾਰਾ। ਟੋਪੀ ਮਾਲਾ ਮਾਥੇ ਤਿਲਕ ਲਗਾਇਆ। ਜੀ ਸੰਤਨ ਕੀ ਟੇਕ ਪ੍ਰਭ ਰਾਖਣ ਆਇਆ। ਖੰਡੀ ਮੰਡੀ ਬ੍ਰਹਮਮੰਡੀ ਜੀਆ ਜੰਤ ਕਾ ਸਰਬ ਸਹਾਈ। ਸੁਨ ਚੈਰੀ ਕਉਨ ਕੀਜੈ ਬਾਤਾ। ਇਹ ਸੰਤ ਪਿਆਰੇ ਬਹੁ ਰਾਜਾ ਮਾਤਾ। ਸੁਨ ਸੈਣਿ ਉਹ ਰਾਜਾ ਭਾਰੀ।ਤੁਮ ਸੇਵਾ ਹੀ ਜਾਂਵਹੁ ਉਹ ਪਕੜ ਪਛਾੜੀ।ਮਰਣਾ ਤਿਉ ਹਰਿ ਬਿਧ ਜਗ ਰੈਹਣ ਨ ਪਾਈਐ। ਸੰਤਨ ਕਿਆ ਚਰਨਾ ਸੰਗ ਪ੍ਰੀਤ ਲਗਾਈਐ ਲੈ ਜਲ ਸੈਣਿ ਸੰਤਨ ਕੇ ਚਰਨ ਪਖਾਰੇ। ਭੋਜਨ ਕੀਨਾ ਬਹੁ ਗੁਨਵੰਤੀ ਨਾਰੇ। ਹਰਖਿ ਹਰਖਿ ਭੋਜਨ ਸੰਤਨ ਮੁਖ ਪਾਇਆ। ਜੀ ਸੰਤਨ ਕੀ ਟੇਕ ਪ੍ਰਭ ਰਾਖਨ ਆਇਆ। ਬ੍ਰਹਮ ਬੋਲਿਆ ਸੁਨ ਗਰੀਬ ਨਿਵਾਜਾ। ਜਾਕੇ ਨਿਕਟ ਜੋ ਆਇ ਤਾਕੀ ਰਖਉ ਲਾਜਾ। ਜੋ ਜਨ ਸਿਮਰੇ ਤਾਕੇ ਪੂਰੇ ਕਾਜਾ। ਨੀਚਨ ਤੇ ਨੀਚ ਸੈਣਿ ਤੁਮਰੂ ਨਾਈ। ਜਿਉ ਦਰਸ਼ਨ ਦੇਨਾ ਤਿਉ ਦੇਹਿ ਵਡਿਆਈ। ਸੰਤਨ ਕੇ ਕਹੇ ਪ੍ਰਭ ਭੇਖ ਬਨਾਇਆ। ਹਰਿ ਸੈਣਿ ਹੋਇ ਨਾਉ ਰਾਜੇ ਪੈ ਆਇਆ। ਹਥਿ ਲੀਓ ਦਰਪਨ ਵਾਕੁ ਦਰਸੁ ਦਿਖਾਇਆ। ਮਲਦਮ ਕੀਨੀ ਰਾਜੇ ਕਾ ਹਰਖਿ ਨਿਵਾਇਆ। ਨਾਇ ਧੋਇ ਰਾਜੇ ਮਨ ਕੀਓ ਬੀਚਾਰਾ। ਜੀ ਮੈ ਸੇਵਕ ਤੂੰ ਗੁਰੂ ਹਮਾਰਾ। ਹੀਰੇ ਮੋਤੀ ਮੋਹਰਾਂ ਲਾਲ ਲੈ ਆਇਆ। ਭੇਟਾ ਅਗੇ ਰਖੀ ਰਾਜੇ ਸੀਸ ਨਿਵਾਇਆ। ਸੁਨ ਸੈਣਾ ਹੋਇ ਨਾਈ ਹਮਰੇ ਮਤ ਆਇਓ। ਹਮ

ਤੁਹਿ ਪੈਹਿ ਆਵਹ ਮੂਹ ਦਰਸ ਦਿਖਾਇਉ। ਦਰਸ ਤੁਮਰਾ ਮੋਹਿ ਖਰਾ ਪਿਆਰਾ।ਜੀਮੈ ਸੇਵਕਤੂੰ ਗੁਰੂ ਹਮਾਰਾ।ਰਾਜੇ ਨੂੰ ਸੇਵਕ ਹਰਿ ਘਰ ਆਇਆ। ਸੰਤਨ ਵਿਚ ਬੈਠ ਸੈਣਿ ਤੁਰਤ ਬੋਲਾਇਆ। ਸੁਣ ਸੈਣਾ ਤੁਮ ਰਾਜਨ ਪੈ ਜਾਵਹੁ। ਹਥ ਲੀਉ ਦ੍ਰਪਨ ਪੁਨ ਵਾਕੋ ਤੁਰਤ ਦਿਖਾਵਹੁ। ਸੈਣਿ ਆਗਿਆ ਮਾਨੀ ਸੈਣਿ ਸੁਖ ਚਿਤ ਜਾਈ। ਰਾਜਾ ਕੀ ਖਿਦਮਤ ਮੈ ਕੀਨੀ ਨਾਹੀ। ਕਿਆ ਜਾਣਾ ਰਾਜਾ ਕਿਆ ਫੁਰਮਾਈ। ਪ੍ਰਿਥੀ ਪੱਤ ਰਾਜੇ ਕਾ ਸ਼ੈਹਰ ਉਜੈਣ। ਰਾਜਾ ਜੈਪਾਲ ਜੈਦੇਵ ਜਾਕਾ ਚਾਕੁਰ ਸੈਣਿ। ਸੰਗ ਸੈਣਿ ਕੇ ਬਹੁ ਨੇਅਉ ਬਿਖਾਨੇ। ਤਿਸ ਕੀ ਦੋਹੀ ਸਭ ਜਗੁ ਮਾਨੇ। ਮੀਰ ਮੁਲਕ ਮਨਸਬਦਾਰ ਕਰੋੜੀ। ਜੀ ਕਰਨ ਸਲਾਮ ਸਭ ਹਥ ਜੋੜੀ। ਰਾਜਾ ਦੇਖੇ ਸੈਣਿ ਬਹੁੜ ਆਇਆ। ਦਉੜ ਰਾਜੇ ਅਗਿਉਂ ਸੀਸ ਨਿਵਾਇਆ। ਮੁਝ ਪੈ ਕਹੀਐ ਤੁਝੇ ਕਉਣੁ ਬੁਲਾਇਆ। ਆਪ ਹੀ ਆਇਆ ਮੁਝੇ ਨ ਕਊ ਬੁਲਾਇਆ। ਦੌੜ ਸੈਣਿ ਸੰਤਨ ਕੇ ਚਰਨਾ ਪਰ ਮਾਥਾ ਧਰਉ। ਹਮ ਨੀਚਨ ਤੇ ਨੀਚ ਤੈ ਊਚਾ ਕਰਿਉ। ਤੂ ਸੁਨ ਕਰਤ ਸਭ ਕਰਨੀਹਾਰੇ। ਸਭ ਜਗੁ ਉਚਾ ਹਮ ਨੀਚੈ ਚਾਰੇ। ਨਾਮਾ ਰਵਿਦਾਸ ਕਬੀਰ ਸੈਣਿ ਨੀਚ ਉਧਾਰੇ। ਤੇਰੀ ਲੀਲਾ ਕਛੂ ਕਹੀ ਨਾ ਜਾਈ। ਜੀ ਨੀਚਨ ਕੇ ਉਧਾਰ ਪ੍ਰਭ ਦੇਹ ਵਡਿਆਈ। ਹਰਿ ਪ੍ਰਭ ਬੋਲੇ ਸੁਨ ਰੇ ਸੈਣਾ। ਜੋ ਕੁਛ ਆਖੇ ਮੈ ਸੋ ਕੁਛ ਦੇਨਾ। ਤੇਰੀ ਤ੍ਰਿਸ਼ਨਾ ਮੈ ਸਗਲ ਮਿਟਾਈ। ਹਮ ਜਜਮਾਨ ਤੂ ਹਮਰਾ ਨਾਈ। ਬ੍ਰਹਮਾ ਬਿਸਨ ਮਹੇਸ ਪਿਆਰੇ। ਸਗਲੇ ਸੰਤ ਜਜਮਾਨ ਤੁਮਾਰੇ। ਹਮਰਾ ਹੋਵੈ ਹਮ ਤਾਕੇ ਹੋਵੇਹਿ। ਹਮ ਕੋ ਭੂਲੇ ਤਾਕੋ ਜੂਨੀ ਜੋਵੈ। ਏਹੀ ਦਾਨ ਮਾਂਗੂ ਤੁਮਰਾ ਨਾਮ ਧਿਆਵਹੁ। ਕੰਘੀ ਕੈਂਚੀ ਨਖ ਕੇਸ ਬਨਾਵਹੁ। ਪਾਨੀ ਤਾ ਕਰ ਤੁਝੈ ਨਵਾਈ। ਤੂੰ ਜਜਮਾਨ ਹਮ ਤੁਮਰਾ ਨਾਈ। ਸੰਤਨ ਕਾ ਸਦਕਾ ਸੈਣਿ ਖਿਦਮਤ ਪਾਈ। ਠਾਕੁਰ ਨੂੰ ਸਿਮਰੇ ਕਮੀ ਰਹੇ ਨਾ ਕਾਈ। ਹਰਿ ਦਾਸ ਏਹੀ ਜਸ ਗਾਵੈ ਜੀ ਸੈਣਿ ਤੁਮਰਾ ਨਾਈ।

੧ ੴ ਸਤਿਗੁਰ ਪ੍ਰਸਾਦਿ॥

## ਰਾਗ ਧਨਾਸਰੀ ਸ੍ਰੀ ਸੈਣ ਜੀ

ਓਅੰਕਾਰ ਤੇਰੀ ਆਰਤੀ ਗਾਊਂ। ਧੂਪ ਦੀਪ ਘ੍ਰਿਤ ਪਹੁਪ ਚੜਾਊਂ। ਗੋਬਿੰਦ ਲਾਲ ਤੇਰੀ ਆਰਤੀ ਗਾਊਂ। ਦੂਜੀ ਆਰਤੀ ਕ੍ਰਿਸ਼ਨ ਧਿਆਊਂ। ਕਾਲੀ ਨਾਗ ਨਥ ਫਨ ਨਚਤ ਕਰਾਊਂ। ਤੀਜੀ ਆਰਤੀ ਤ੍ਰੈਭਵਨ ਮੋਹੇ। ਮਦਨ ਮੂਰਤ ਸ੍ਰੀ ਕ੍ਰਿਸ਼ਨ ਜੀ ਸੋਹੇ। ਚੌਥੀ ਆਰਤੀ ਦੇਵਕੀ ਨੰਦਨ। ਮੁਰ ਨਾਮਾ ਮਾਰਿਓ ਕੰਸ ਮੁਕੰਦਨ। ਪੰਜਵੀਂ ਆਰਤੀ ਪੰਜ ਪਾਂਡੂ ਆਇ। ਦਰੋਪਤੀ ਲਜਾ ਹਰਿਕ੍ਰਿਸ਼ਨ ਰਖਾਏ। ਸੈਣ ਦਾਸ ਗੋਬਿੰਦ ਧਿਆਏ।ਚਰਨ ਕਵਲ ਸੋ ਧਿਆਨੁ ਲਗਾਇ।

ਰਾਗ ਧਨਾਸਰੀ ਸ੍ਰੀ ਸੈਣਿ ਜੀ ਕੀ॥ ਧੂਪ ਦੀਪ ਘ੍ਰਿਤ ਸਾਜਿ ਆਰਤੀ॥ ਵਾਰਨੇ ਜਾਉ ਕਮਲਾਪਤੀ॥੧॥ ਮੰਗਲਾ ਹਰਿ ਮੰਗਲਾ॥ਨਿਤ ਮੰਗਲੁ ਰਾਜਾ ਰਾਮ ਰਾਇ ਕੋ॥ ੧ ॥ਰਹਾਉ॥ ਊਤਮ ਦੀਅਰਾ ਨਿਰਮਲ ਬਾਤੀ ਤੂੰਹੀ ਨਿਰੰਜਨੁ ਕਮਲਾਪਤੀ॥੨॥ ਰਾਮਾ ਭਗਤਿ ਰਾਮਾਨੰਦੁ ਜਾਨੈ॥ ਪੂਰਨ ਪਰਮਾਨੰਦੁ ਬਖਾਨੈ॥ ਮਦਨ ਮੂਰਤਿ ਭੈ ਤਾਰਿ ਗੋਬਿੰਦੇ॥ ਸੈਣੁ ਭਣੈ ਭਜੁ ਪਰਮਾਨੰਦੇ॥੩॥

ਰਾਗ ਧਨਾਸਰੀ ਸ੍ਰੀ ਸੈਣ ਜੀ॥ ਦੇਖ ਰੂਪ ਹਰਿ ਕ੍ਰਿਸ਼ਨ ਮੁਰਾਰੀ। ਚਰਨ ਕਵਲ ਹਰਿ ਸਰਨ ਬੀਚਾਰੀ। ਆਰਤੀ ਕੀਜੇ ਬਿਸਨ ਤੁਮਾਰੀ।ਰਹਾਉ। ਧੂਪ ਦੀਪ ਆਰਤੀ ਧਾਰੀ। ਚੌਦਾਂ ਭਵਨ ਮੈ ਜੋਤ ਤੁਮਾਰੀ। ਘਟ ਘਟ ਮੈ ਤੇਰੀ ਜੋਤਿ ਬਰਾਜੇ। ਸਗਲ ਸਰੂਪ ਮੈ ਤਾਰੀ। ਆਰਤੀ ਕਰਤ ਪ੍ਰਭ ਚਰਨ ਪਖਾਰੀ। ਮੈ ਮੂਰਖ ਅਜਹੂ ਨਹੀ ਸਮਝਤ ਰਾਖੁ ਸਰਨ ਤੁਮਾਰੀ। ਸੈਣਿ ਦਾਸ ਹਰਿ ਪਾਪਿ ਉਤਾਰੁ ਰਾਖੁ ਲਾਜ ਮੁਰਾਰੀ।

ਰਾਗ ਧਨਾਸਰੀ ਸੈਣਿ ਜੀ ॥ ਆਰਤੀ ਕੀਜੈ ਪ੍ਰਭ ਕੋ ਗਾਲੈ ਚੰਦਨ ਤਿਲਕ ਪਹੁਪ ਕੀ ਮਾਲਾ । ਕਾਨੁ ਕੁੰਡਲ ਮੁਕਟ ਬਿਰਾਜੇ ਛਬ ਨਹ ਜਾਤਿ ਬਿਸਾਲਾ।ਧੂਪ ਦੀਪ ਕੀ ਆਰਤੀ ਤੇਰੀ ਮਾਂਗੇ ਸੰਤ ਰਵਾਲਾ। ਚਰਨ ਧੋਇ ਚਰਨਾਂਮ੍ਰਤੁ ਲੇਵਹੁ ਪਕੜ ਸਰਨ ਗੋਪਾਲਾ । ਸੀਸ ਧਰੇ ਹਰਿ ਅਗੇ ਪੂਜੇ ਮਾਂਗੇ ਧੂਰ ਗੋਪਾਲਾ। ਸਾਧ ਸਰਨ ਹਰਿ ਚਰਨੀ ਲਾਗੁ । ਸੈਣਿ ਦਾਸ ਗੁਨ ਰਾਲੈ ।

ਰਾਗ ਧਨਾਸਰੀ ਸ੍ਰੀ ਸੈਣ ਜੀ ॥ ਐਸੀ ਆਰਤੀ ਪ੍ਰਭ ਜੀ ਤੇਰੀ । ਰਾਖੁ ਲਾਜੁ ਹਰਿ ਹਰਿ ਜੀ ਮੇਰੀ । ਗੋਬਿੰਦ ਗਰੁੜ ਗੋਪਾਲਾ । ਤੇਰੀ ਆਰਤੀ ਸਾਂਵਲ ਸੁੰਦਰ ਕਰ ਮੇਰੀ ਪ੍ਰਿਤਪਾਲਾ । ਰਹਾਉ । ਤੁਧ ਬਿਨ ਅਵਰ ਨ ਦੂਜਾ ਜਾਨੁ । ਚਰਨ ਸਰਨ ਹਰਿ ਲਾਲੈ । ਨਾਮ ਨਿਰੰਜਨ ਕਾ ਨਿਤ ਸੇਵਹੁ । ਧੂਪ ਦੀਪ ਆਰਤੀ ਅਗੇ ਰਾਖੁ ਚਰਨ ਕਵਲ ਕੋ ਪਾਲੈ । ਸੈਣਿ ਦੁਆਰੇ ਕਰੇ ਬਿਨੰਤੀ ਕਰ ਕ੍ਰਿਪਾ ਚਰਨੀ ਲਾ ਲੈ ।

# ਰਾਗ ਕਿਦਾਰ ਸ੍ਰੀ ਸੈਣ ਜੀ

ਨਉਆ ਕੋ ਰਾਮ ਰਛਾਨੀ ਦੀਜੇ । ਪ੍ਰੇਮ ਕਰ ਪਾਨੀ ਖਿਮਾ ਕਟੋਰੀ ਕੇਸ ਕਲਪ ਕਰ ਭੀਜੇ । ਰਹਾਉ । ਸਾਧੂ ਸੰਗ ਸੰਤੋਖ ਉਸਤਰਾ ਦੁਰਮਤਿ ਮੂੰਡ ਮੁੰਡੀਜੇ । ਗੁਰ ਕੇ ਸਬਦ ਤੇ ਸਭ ਕੁਝ ਸੂਝੈ ਯਹਾਂ ਦਰਪਨ ਕਰ ਲੀਜੈ । ਮਕਨ ਰੂਪ ਮਕਰਾਜ ਬਨਾਈ ਕਾਮੁ ਮੂਛ ਕਤਰੀਜੈ । ਨਿਰਭੌ ਨਾਮ ਨਹੇਰਨਾ ਕੀਨਾ ਪੰਚੋ ਨਖ ਕਟੀਜੈ । ਅੰਚਲਾ ਸਾਤਿ ਗੁਨ ਬਫਾ ਦਾਨੀ ਦੁਰਮਤਿ ਮੈਲ ਸੁਟੀਜੈ। ਮਨ ਹਰਿਮੋਹਨ ਕੀਮੇਆ ਮੋਚਨਾ ਬੇਮੁਖ ਵਾਲ ਪੁਟੀਜੇ । ਕੰਘੀ ਪਥਰੀ ਔਰ ਚਮਰਖੀ ਸਮਝ ਕੇ ਹਾਥ ਲਗੀਜੇ। ਸੈਣਿ ਦੁਆਰੇ ਕਰੇ ਬਿਨੰਤੀ ਕਰ ਕਿਰਪਾ ਦਰਸ਼ਨ ਦੀਜੇ ।

੧ ੴ ਸਤਿਗੁਰ ਪ੍ਰਸਾਦਿ ॥

# ਜਨਮ ਸਾਖੀ ਸ੍ਰੀ ਸੈਣਿ ਨਾਈ ਕੀ

ਮੁਕੰਦਰਾ ਨੂੰ ਕਹਿਆ ਰਾਜਾ ਨੇ ਸਾਨੂੰ ਜਨਮ ਸਾਖੀ ਸ੍ਰੀ ਸੈਣਿ ਕੀ ਦਸੋ। ਤਾਂ ਮੁਕੰਦਰਾ ਨੇ ਕਹਿਆ–ਰਾਜਾ ਜੀ ਜਸੂ ਸਾਨੂ ਪਾਂਧੇ ਲਿਖ ਦਿਤੀ ਸੀ। ਸੋ ਲਓ ਜੀ ! ਜੋ ਕੋਈ ਗਲ ਹੋਈ ਸੀ ਸੋਈ ਮੁਕੰਦਰਾ ਨੇ ਕਹਿ ਦਿਤੀ ਰਾਜੇ ਕੋ। ਕਾਲੂ ਬ੍ਰਾਹਮਣ ਤੋਂ ਲਿਖਾ ਲਈ। ਸ੍ਰੀ ਸੈਣਿ ਭਗਤ ਕੀ ਰਾਜੇ ਜੈਪਾਲ ਕੰਠ ਪਰੋ ਲਈ। ਸੋਈ ਕਉਲੂ ਬ੍ਰਾਹਮਣ ਤੋਂ ਲਿਖਾ ਲਈ। ਸ੍ਰੀ ਸੈਣਿ ਜੀ ਕੀ। ਜਨਮ ਸਾਖੀ ਚਲੀ ਸੰਤ ਸੁਨ ਦੇ ਕਾਨ। ਰਾਮ ਨਾਮ ਕੀ ਭਗਤ ਕਰ ਹਰਿ ਸੈਣ ਕੌ ਨਾਮ। ਹਰਿ ਸੈਣਿ ਕਾ ਨਾਮ ਜਪੁ ਸਚੁ ਮੁਕਤ ਪਾਵੇ ਪਛਾਨ। ਸੰਤਨ ਟਹਿਲ ਕਮਾਈਐ ਸਚਾ ਹਿਰਦੇ ਨਾਮ। ਹਰਿ ਸੈਣਿ ਕਾ ਨਾਮ ਜਪੁ ਮੁਕਤੀ ਪਾਵੈ ਧਾਮ।

# ਜਨਮ ਸਾਖੀ ਚਲੀ

ਇਕ ਦਿਨ ਇਕ ਸਾਧੂ ਆਇਆ। ਤਾਂ ਉਸ ਸਾਧੂ ਨੇ ਕਹਿਆ ਭਾਈ ਕੋਈ ਸਾਨੂੰ ਪ੍ਰਸ਼ਾਦਿ ਛਕਾਵੈ। ਜੀਵਣੀ ਨਯਟੀ ਨੇ ਕਹਿਆ ਭਲਾ ਜੀ ਆਵਹੁ। ਤਾਂ ਸਾਧੂ ਆਇਆ। ਤਾਂ ਸਾਧੂ ਦੇ ਹਥ ਧੁਆਇ ਕਰ ਕਹਿਆ ਭਾਈ ਜੀ ਮੰਡੇ ਚਾਵਲ ਲਓ। ਤਾਂ ਸਾਧ ਨੇ ਖਾਧੇ ਚਾਵਲ ਮੰਡੇ। ਤਾਂ ਅਰਦਾਸ ਕੀਤੀ। ਤਾਂ ਜੀਵਣੀ ਕਹਿਆ ਸਾਧ ਜੀ ਮੇਰੇ ਘਰ ਪੁਤਰ ਹੋਵੇ ਜੀ ਤਾਂ ਮੈਂ ਕਹੁ ਭਾਈ ਜੀ ਕੜਾਹ ਛਕਾਵਾਂ। ਸੁਨ ਮਾਈ ਜੀਵਨੀ ਤੇਰੇ ਘਰ ਪੁਤ੍ਰ ਹੋਵੇਗਾ ਤਾਂ ਕੜਾਹ ਛਕਾਵੇਂਗੀ। ਮਾਈ ਮੈਨੂੰ ਕੜ੍ਹਾ

ਦੇਈਂ ਭੁਲਾਈਂ ਨਾਹੀ। ਤੇਰੇ ਘਰ ਪੁਤਰ ਹੋਵੇਗਾ, ਪਰ ਭਗਤ ਜਨ।

ਮਾਈ ਜੀਵਨੀ ਨੇ ਕਹਿਆ ਭਾਈ ਅਜ ਇਥੇ ਡੇਰਾ ਕਰੋ ਖੁਸ਼ੀ ਕਰੋ। ਮੇਰਾ ਮਨ ਰਾਜ਼ੀ ਹੈ ਜੇਕਰ ਰਹੋ। ਮੇਰਾ ਮਨ ਰਾਜ਼ੀ ਹੈ ਤੁਸੀਂ ਖੁਸ਼ੀ ਕਰੋ ਤਾਂ ਸਾਧ ਨੇ ਖੁਸ਼ੀ ਕੀਤੀ। ਜਾ ਮਾਈ ਤੇਰੇ ਪੁਤਰ ਹੋਵੇਗਾ ਪਰ ਭਗਤ ਜਨ। ਤਾਂ ਜੀਵਨੀ ਕਹਿਆ ਭਲਾ ਜੀ। ਤੁਸਾਂਡੀ ਖੁਸ਼ੀ ਹੋਈ ਸਾਡੇ ਉਪਰ ਭਾਈ ਜੀ। ਤਾ ਸਾਧ ਕਹਿਆ ਮਾਈ ਤੇਰੇ ਘਰ ਪੁਤਰ ਹੋਵੇਗਾ ਤਾਂ ਸਾਨੂੰ ਯਾਦ ਕਰੀਂ, ਅਸੀਂ ਆਵਾਂਗੇ। ਪਰ ਸਾਨੂੰ ਯਾਦ ਰਖੀਂ। ਤਾਂ ਸੰਤ ਖੁਸ਼ੀ ਕਰ ਕੇ ਤੁਰਿਆ।

ਭਾਈ ਗੋਰੀਆ ਬਚਨ ਕਰ ਗਿਆ। ਸੋ ਤੌ ਮਹਾਂ ਪੁਰਖ ਸੀ ਤੇ ਗੁਰੂ ਕੇ ਹਜ਼ੂਰ ਰਹਿੰਦਾ ਸੀ। ਤਾਂ ਜੀਵਣੀ ਨਬਟੀ ਨੇ ਨਿਸਚਾਂ ਕੀਆ। ਸਾਧ ਕੀ ਖੁਸ਼ੀ ਹੋਈ। ਚਾਰ ਮਹੀਨੇ ਹੋਏ ਤਾਂ ਉਮੀਦਵਾਰੀ ਹੋਈ। ੧੦ ਮਹੀਨੇ ਹੋਏ ਤਾਂ ਬੇਟਾ ਪੈਦਾ ਹੋਇਆ। ਸੁੰਦਰ ਹੋਇਆ। ਪਾਂਧੇ ਜਸੂ ਦੇ ਘਰ ਦਾ ਮੁੱਢ ਸੀ। ਤਾਂ ਜਸੂ ਨੇ ਕਹਿਆ ਭਾਈ ਰਾਮ ਜਾਣੇ ਇਹ ਕੋਈ ਹਛਾ ਪੁਰਖ ਹੈ। ਵਡੇ ਵੇਲੇ ਜੰਮਿਆ ਹੈ। ਸੰਮਤ ੧੪੦੦ (ਚੌਦਾਂ ਸੌ) ਮਹੀਨਾ ਮਘਰ ਦਿਨ ਵੀਹਵਾਂ ਐਤਵਾਰ ਤੇ ਨਾਲ ਪੁੰਨਿਆ ਕਾਂ ਰੋਜ਼ ਹੈ। ਭਗਤ ਹੈ ਕੋਈ ਅਤੇ ਰੋਵੇ ਤਾਂ ਰਾਮ ਜੀ ਸਮਝੀ ਦਾ ਹੈ। ਤਾਂ ਪਾਂਧੇ ਦੇ ਮਨ ਵਿਚ ਆਈ ਭਾਈ ਇਸ ਕਾ ਨਾਉਂ ਸਾਈਆਂ ਰਖੀਏ। ਸਾਈਂ ਕੇ ਵੇਲੇ ਜੰਮਿਆ ਹੈ। ਚਾਰ ਘੜੀ ਰਾਤ ਰਹਿੰਦੀ ਜੰਮਿਆ ਹੈ ਅੰਮ੍ਰਿਤ ਵੇਲੇ। ਤਾਂ ਧਰਮਸਾਲਾ ਵਿਚ ਭੀ ਕੀਰਤਨ ਹੁੰਦਾ ਸੀ। ਜਦ ਕੀਰਤਨ ਹੋਇ ਚੁਕਾ ਤਾਂ ਸੰਤਾਂ ਕਹਿਆ ਮਾਈ ਜੀਵਣੀ ਨਯਟੀ ਨੂੰ ਪੁਤਰ ਜੰਮਿਆ ਹੈ। ਤਾਂ ਸੰਤਾਂ ਕਹਿਆ। ਭਾਈ ਜੀ ਤੁਸੀਂ ਕਹੁ ਬੇਟਾ ਇਸ ਦਾ ਜੀਵਨਾ ਜਾਗਨਾ ਹੋਵੇ।

ਸੰਤਾਂ ਅਰਦਾਸ ਕੀਤੀ। ਭਲਾ ਭਾਈ ਅਰਦਾਸ ਕਰੋ। ਤਾਂ ਸੰਤਾਂ

ਕਹਿਆ ਜਾ ਭਾਈ ਤੇਰਾ ਬੇਟਾ ਭਗਤ ਹੋਵੇਗਾ ਅਤੇ ਜੀਵਨ ਜਾਗਨਾ ਹੋਵੇਗਾ ਅਤੇ ਸਿਖ ਹੋਵੇਗਾ। ਤੇ ਬਹੁਤ ਭਗਤੀ ਪ੍ਰੇਮ ਸੇ ਕਰੇਗਾ ਅਤੇ ਵਡੇ ਵੇਲੇ ਇਸ ਦਾ ਜਨਮ ਹੋਇਆ ਹੈ। ਸਾਧ ਸੰਤ ਕਾ ਟਹਿਲੀਆ ਹੋਵੇਗਾ ਅਤੇ ਖੁਸ਼ੀ ਇਸ ਨੂੰ ਸੰਤਾਂ ਦੀ ਹੋਈ ਹੈ।

ਤਬ ਜੀਵਨੀ ਨੂੰ ਉਸ ਸਾਧ ਨੇ ਕਿਹਾ ਤੇਰੇ ਪੁਤਰ ਦਾ ਵਡੇ ਵੇਲੇ ਜਨਮ ਹੋਇਆ ਹੈ ਵਡਾ ਸਾਧੂ ਹੋਵੇਗਾ, ਸੂਰਮਾ ਹੋਵੇਗਾ ਕਿ ਦਾਤਾ ਹੋਵੇਗਾ ਪਰ ਹਰਿ ਕਾ ਭਗਤ ਹੋਵੇਗਾ। ਸਾਧ ਬਚਨ ਸਤਿ ਹੈਨ। ਤਬ ਜੀਵਨੀ ਕਹਾ ਭਲਾ ਜੀ ਜੀਊਂਦਾ ਰਹੇ, ਸੰਤਾਂ ਕਾ ਟਹਿਲੀਆ ਹੋਵੇ ਜੀ। ਸੰਤ ਜੀ ਸਈਆਂ ਨਾਉ ਪਾਂਧੇ ਨੇ ਦਸਿਆ ਹੈ। ਸੰਤਾਂ ਕਿਹਾ ਸਈਆ ਨਹੀਂ ਇਹ ਸੈਣਿ ਭਗਤ ਹੈ। ਇਸ ਕਾ ਨਾਉ ਸੰਤ ਜਪਣਗੇ,ਇਹ ਮਹਾਂ ਪੁਰਖ ਹੋਵੇਗਾ।

ਉਹ ਸਾਧ ਨਾਰਾਇਣ ਕਾ ਲੋਕ ਥਾ। ਸਭ ਕੇ ਜੀਆ ਕੀ ਜਾਣਦਾ ਥਾ। ਤਬ ਜੀਵਣੀ ਨੇ ਗੁੜ ਧਰ ਕੇ ਮਥਾ ਟੇਕਿਆ ਤੇ ਕਿਹਾ ਭਲਾ ਜੀ ਤੁਸਾਡੀ ਖੁਸ਼ੀ ਹੋਈ। ਮੇਰੀ ਭੀ ਦੁਨੀਆਂ ਵਿਚ ਸਾਂਝ ਹੋਈ। ਸੰਤ ਦੀ ਖੁਸ਼ੀ ਹੋਈ, ਤਬ ਸੰਤ ਧਰਮਸ਼ਾਲਾ ਨੂੰ ਗਿਆ। ਤਬ ਸੈਣਿ ਨੂੰ ਬਾਹਰ ਵਧਾਇਆ ਅਰ ਪੁੰਨ ਕੀਤਾ। ਸਾਦੀ ਬਹੁਤ ਹੋਈ। ਖੁਸ਼ੀ ਬਹੁਤ ਹੋਈ। ਅੰਨ ਵੰਡਿਆ ਅਰ ਕਪੜੇ ਦਿਤੇ। ਸਾਦੀ ਕੀਤੀ, ਅਰ ਸਾਧ ਸੰਗਤ ਨੂੰ ਪ੍ਰਸ਼ਾਦਿ ਕੀਤਾ। ਸੰਤਾਂ ਦੀ ਖੁਸ਼ੀ ਲਈ। ਸੰਤਾਂ ਨੂੰ ਲੰਗੋਟ ਦਿਤੇ। ਅਰ ਸਾਧ ਸੰਗਤ ਦੀ ਖੁਸ਼ੀ ਕੀਤੀ। ਮਾਈ ਜੀਵਣੀ ਪੁਤਰ ਤੇਰਾ ਜੀਊਂਦਾ ਰਹੇਗਾ। ਸੰਤਾਂ ਦੀ ਖੁਸ਼ੀ ਲੈਂਦੀ ਰਹੁ।

ਤਾਂ ਜਿਥੇ ਸਾਧ ਸੰਤ ਸੁਣੇ ਮਥਾ ਟੇਕ ਕੇ ਪ੍ਰਸ਼ਾਦਿ ਛਕਾਵੇ ਅਤੇ ਖੁਸ਼ੀ ਲਏ ਅਤੇ ਅਰਦਾਸ ਦੇਵੇ। ਅਰ ਸੰਤਾਂ ਦੀ ਬਹੁਤ ਅਸੀਸਾਂ ਲਵੇ। ਤਾਂ ਸੈਣਿ ਜੀ ਪੰਜ ਬਰਸ ਕਾ ਹੋਇਆ ਤਾਂ ਮਾਈ ਜੀਵਨੀ ਲੀੜਾ ਦੇਇ।

ਤਾਂ ਬਾਲਕਾਂ ਨੂੰ ਦੇ ਆਵੇ। ਤਾਂ ਬਹੁਤ ਲੀੜੇ ਗੁਆਏ ਤਾਂ ਮਾਈ ਕਹੇ ਇਹ ਬੇ-ਅਕਲ ਹੈ। ਪਰ ਪੁਤਰ ਹੈ ਧੀ ਨਹੀਂ ਪਰ ਸੰਤਾਂ ਦੀ ਖੁਸ਼ੀ ਕਰ ਕੇ ਹੋਇਆ ਹੈ।

ਪੜ੍ਹਨੇ ਪਾਇਆ ਤਾਂ ਅਖਰ ਨਾ ਯਾਦ ਕਰੇ। ਤੇ ਕੰਮ ਵਿਚਾਲੇ ਤਾਂ ਸਾਧ ਗੁਸੇ ਹੋਵੇ ਤਾਂ ਕਹੇ ਇਨ ਇਹ ਮੰਡੇ ਗਵਾਏ ਤੇ ਲੜੇ ਅਰ ਘੁਲੇ ਤੇ ਲਿਖੇ ਨਹੀਂ ਤੇ ਸਾਧ ਜੋ ਕਹੇ ਸੋ ਭੁਲਾ ਛੱਡੇ। ਤਾਂ ਸਾਧ ਨੇ ਕਹਿਅ ਇਹ ਨਹੀਂ ਪੜ੍ਹਦਾ। ਸਾਧ ਨੇ ਕਿਹਾ ਜਾ ਘਰ ਖੇਡ, ਜਿਸ ਕੰਮ ਜੋਗਾ ਹੈਂ ਸਿਰ ਮੁੰਨ ਜਾ।

ਤਾਂ ਉਨ ਮਾਈ ਨੂੰ ਆਖਿਆ ਸਾਧੂ ਪੜ੍ਹਾਉਂਦਾ ਨਹੀਂ। ਤਾਂ ਖੇਡੇ ਫਿਰ ਬਾਜ਼ੀਆਂ ਬਨਾਵੇ ਪੁਤਲੀਆਂ ਅਤੇ ਉਤੇ ਲੀੜਾ ਪਾਵੇ। ਆਖੇ ਇਹ ਰਾਮ ਹੈ। ਝਲਾਗੇ ਉਠੇ ਤੇ ਇਹ ਕੰਮ ਕਰੇ ਤੇ ਰਾਮ ਕਾ ਭਜਨ ਕਰੇ ਤੇ ਚਿਤ ਵਿਚ ਰਾਮ ਕ੍ਰਿਸ਼ਨ ਨੂੰ ਸਿਮਰੇ ਤੇ ਆਖੇ ਹੇ ਮਹਾਰਾਜ ! ਮੈਨੂੰ ਸਾਧੂ ਦਾ ਸੰਗ ਦੇਹਿ।

ਇਕ ਦਿਨ ਇਕ ਸਾਧੂ ਆਇਆ। ਬਾਹਰ ਆਇ ਬੈਠਾ ਸੀ। ਲੋਕ ਉਸ ਪਾਸ ਗਏ, ਸੈਈ ਭੀ ਗਇਆ। ਸਾਧ ਨੇ ਕਿਹਾ ਭਾਈ ਕੋਈ ਜਲ ਭੀ ਲੈ ਆਵੈ। ਤਾਂ ਸੈਈ ਨੇ ਕਹਿਆ ਜੀ ਮੈਂ ਲੈ ਆਵਾਂ ਤਾਂ ਸਾਧ ਨੇ ਕਹਿਆ ਤੂੰ ਕੌਣ ਹੁੰਦਾ ਹੈਂ ? ਤਾਂ ਸੈਣ ਨੇ ਕਹਿਆ ਮੈਂ ਨਾਈ ਹੁੰਦਾ ਹਾਂ। ਜਾਹਿ ਜਲ ਲੈ ਆਓ। ਤਬ ਸੈਣ ਕਠਾਰੀ ਲੈ ਕੇ ਜਲ ਨੂੰ ਗਇਆ ਤਾਂ ਬਹੁਤ ਚਿਰੀ ਆਇਆ। ਅਤੇ ਸੰਤ ਨੇ ਕਹਿਆ ਤੂੰ ਚਿਰ ਲਾਇਆ। ਤਾਂ ਸੈਣਿ ਨੇ ਆਖਿਆ ਮੈਨੂੰ ਪਾਣੀ ਨਹੀਂ ਸੀ ਹਥ ਆਉਂਦਾ। ਖੂਹ ਉਤੇ ਕੋਈ ਨਹੀਂ ਸੀ। ਤਬ ਸਾਧ ਨੇ ਕਹਿਆ ਸੈਣਿ ਨੂੰ ਕਿ ਜਾਹ ਕੇ ਅਗ ਲੈ ਆਓ। ਤਬ ਸੈਣਿ ਅੱਗ ਨੂੰ ਗਿਆ ਤਾਂ ਅੱਗ ਲੈ ਆਇਆ।

ਤਦ ਸੈਣਿ ਨੂੰ ਸਾਧ ਨੇ ਆਖਿਆ—ਤੂੰ ਅਰਜਨ ਪਾਂਡੋ ਦੇ ਪੈਰ ਧੋਂਦਾ ਸੈਂ ਤਾਂ ਤੈਨੂੰ ਅਰਜਨ ਪਾਂਡੂ ਨੇ ਕਿਹਾ ਜਾਹ ਤੈਨੂੰ ਭਗਤੀ ਪ੍ਰਾਪਤ

ਹੋਵੇਗੀ। ਅਬ ਤੂੰ ਸਾਧ ਸੰਤ ਕੀ ਟਹਿਲ ਕਰਿਆ ਕਰ। ਤੈਨੂੰ ਭਗਤੀ ਪ੍ਰਾਪਤ ਹੋਵੇਗੀ।

ਤਬ ਸੈਣਿ ਸਾਧ ਸੰਗਤ ਕੀ ਟਹਿਲ ਕਰਿਆ ਕਰੇ। ਜੋ ਕੋਈ ਆਵੇ ਸਾਧ ਸੰਤ ਤਿਸ ਦੀ ਸੇਵਾ ਕਰੇ। ਸਾਧ ਕਾ ਬਚਨ ਮੰਨੇ। ਜੋ ਕੋਈ ਸਾਧ ਸੰਤ ਕਹੇ ਸੋ ਕਰੇ। ਇਕ ਦਿਨ ਇਕ ਸਾਧੂ ਆਇਆ। ਉਸ ਸਾਧ ਨੇ ਕਿਹਾ—ਜਾਹ ਕੁਤੇ ਵਾਸਤੇ ਰੋਟੀ ਲੈ ਆਵਹੁ ਤੇ ਸੈਣਿ ਨੇ ਅੱਧੀ ਰੋਟੀ ਸਾਧ ਨੂੰ ਦਿਤੀ ਤੇ ਕਿਹਾ ਜੀ ਅਜ ਤੁਸੀਂ ਸਾਡੇ ਘਰ ਚਲੋ। ਸਾਧ ਨੇ ਕਿਹਾ ਅਸੀ ਰਹਿੰਦੇ ਹਾਂ। ਸੈਣਿ ਨੇ ਅਰਜ਼ ਕੀਤੀ ਹਥ ਜੋੜੇ ਤਾਂ ਸਾਧ ਨੇ ਬਚਨ ਕੀਤਾ ਭਲਾ ਭਾਈ ਤੇਰਾ ਬਚਨ ਮੰਨਿਆ। ਸੈਣਿ ਅਪਣੇ ਘਰ ਸਾਧ ਨੂੰ ਲੈ ਆਇਆ। ਬਹੁਤ ਸੇਵਾ ਕੀਤੀ ਅਰ ਭਾਉ ਕੀਤਾ। ਪ੍ਰੇਮ ਨਾਲ ਗਲਾਂ ਕੀਤੀਆਂ ਅਰ ਮੁਠੀਆਂ ਭਰੀਆਂ ਅਰ ਵਿਛਾਵਣਾ ਵਿਛਾਇ ਦਿਤਾ। ਅਰ ਦੁਧ ਦਿਤਾ ਅਰ ਸੇਵਾ ਕੀਤੀ। ਅਰ ਸਾਧ ਬਹੁਤ ਰਾਜ਼ੀ ਹੋਇਆ। ਸੈਣਿ ਨੇ ਅਰਜ਼ ਕੀਤੀ ਜੀ ਮੈਨੂੰ ਕ੍ਰਿਪਾ ਕਰ ਉਧਾਰੋ। ਸਾਧ ਨੇ ਬਚਨ ਕੀਤਾ ਸੈਣਿ ਸਾਧ ਸੰਗਤ ਕੀ ਟਹਿਲ ਕੀਤਾ ਕਰ। ਤਬ ਸੈਣਿ ਨੇ ਮੰਨ ਲੀਤਾ।

ਸਾਧ ਜੋ ਨਾਰਾਇਣ ਸੀ ਤੇ ਨਾਲ ਅਰਜਨ ਸੀ। ਸਾਧ ਨੇ ਬਚਨ ਕੀਤਾ—ਜਾਹ ਸੈਣਿ ਤੇਰੀ ਸਿਖੀ ਹੋਵੇਗੀ। ਤੇਰਾ ਜੋ ਕੋਈ ਸਿਖ ਹੋਵੇਗਾ, ਸੋ ਤੇਰਾ ਨਾਉਂ ਲੈ ਕੇ ਪੰਜ ਹਥਿਆਰ ਬੰਨੇ, ਅਰ ਸਭਾ ਮੈ ਜਾਵੇਗਾ ਤੇਰਾ ਨਾਉ ਲੈ ਕੇ, ਸੋ ਭੁਖਾ ਨਾ ਰਹੇਗਾ। ਸਾਧ ਸੰਤ ਸੇਵੇ ਅਰ ਭਗਤੀ ਕਰੇਗਾ। ਸੈਣਿ ਕਾ ਹਰਿ ਸੈਣਿ ਕਾ ਰੂਪ ਮਨ ਮੈ ਚਿਤਾਰੇਗਾ। ਮਦਨ ਮੂਰਤਿ ਚਿਤੁ ਧਰੈਗਾ। ਨਾਰਾਇਣ ਕਾ ਧਿਆਨ ਕਰੇਗਾ ਸੋ ਪਰਮ ਪਦ ਪਾਵੇਗਾ। ਜੋ ਕੋਈ ਤੇਰੇ ਸਿਖ ਨਾਲ ਵੰਡ ਖਾਏਗਾ। ਸੋ ਮੇਰਾ ਸਿਖ ਕਹਾਵੇਗਾ। ਜੋ ਦਸਵਾ ਹਿਸਾ ਆਪਣੀ ਕਮਾਈਓਂ ਮਦਨ ਮੂਰਤਿ

ਕ੍ਰਿਸ਼ਨ ਜੀ ਦੇ ਨਮਿਤ ਪੁੰਨ ਕਰੇਗਾ ਸੋ ਮੈਨੂੰ ਪਹੁੰਚੇਗਾ। ਅਰ ਸੈਣਿ ਕੀ ਅੰਸ ਕੋ ਦੇਇ ਸੋ ਮੈਨੂੰ ਪਹੁੰਚੇਗਾ। ਸਾਧ ਸੰਗਤ ਨੂੰ ਦੇਗਾ, ਸੋ ਮੈਨੂੰ ਪਹੁੰਚੇਗਾ। ਅਰ ਮਹੀਨੇ ਦੀ ਸੰਗਰਾਂਦ ਨੂੰ ਜੋ ਪ੍ਰਸ਼ਾਦਿ ਛਕਾਂਦਾ ਰਹੇ, ਤੋਟ ਨਾ ਆਵੇ। ਸੈਣਿ ਤੇਰੀ ਸਿਖੀ ਟਹਿਲ ਕਰ ਕੇ ਚਰਨ ਪਕੜੇਗੀ, ਸੋ ਮੁਕਤੀ ਨੂੰ ਪ੍ਰਾਪਤ ਹੋਵੇਗੀ। ਨਾਰਾਇਣ ਮਦਨ ਮੂਰਤਿ ਕੋ ਰਿਦੇ ਮੇਂ ਧਾਰੇਗੀ ਸੋ ਪਰਮ ਪਦ ਪਾਵੇਗੀ।

ਨਰੈਣ ਬਚਨ ਕਰਕੇ ਸੋ ਆਨੁ ਅਰ ਨਰੈਣ ਛਲ ਰੂਪ ਹੋਇ ਗਏ। ਤਬ ਸੈਣਿ ਨੂੰ ਚਿੰਤਾ ਭਈ। ਸਾਧ ਸੰਤ ਨੂੰ ਪੁਛੇ ਮੇਰਾ ਸੁਆਮੀ ਮੈਨੂੰ ਮਿਲੇ ਜੋ ਕੋਈ ਸਾਧ ਸੰਤ ਮਿਲੇ, ਉਸ ਨੂੰ ਘਰ ਲੈ ਆਵੇ। ਪ੍ਰੇਮ ਸੇ ਪੁਛੇ—ਮੈਨੂੰ ਕੋਈ ਸਾਧ ਨਾਰਾਇਣ ਦਾ ਦਰਸ਼ਨ ਕਰਾਵੇ। ਸੰਤ ਕਹਿਣ ਤੂੰ ਕ੍ਰਿਸ਼ਨ ਕ੍ਰਿਸ਼ਨ ਦਾ ਜਾਪ ਕਰਿਆ ਕਰ। ਅਲਖ ਪੁਰਖ ਨੂੰ ਧਿਆਇਆ ਕਰ। ਰੂਪ ਰਿਦੇ ਮੇਂ ਰਖ ਕੇ। ਤਬ ਸੈਣਿ ਮਦਨ ਮੂਰਤ ਸਾਂਵਲੀ ਸੋ ਚਿਤ ਲਾਇਆ। ਰਾਮ ਨਾਮ ਨਾਰਾਇਣ ਧਿਆਵੈ ਤੇ ਸਾਂਵਲੀ ਮੂਰਤ ਜੋ ਨਾਰਾਇਣ ਦੀ ਹੋਇ ਤਿਸ ਦਾ ਧਿਆਨ ਰਿਦੇ ਵਿਚ ਸਿਮਰੇ ਤੇ ਅਲਖ ਪੁਰਖ ਦਾ ਜਾਪ ਕਰੇ। ਹੇ ਸਚਦਾ ਨੰਦ ਹੇ ਸਚਦਾ ਨੰਦ ਦਰਸ਼ਨ ਦੇਹ। ਸਾਧ ਨੂੰ ਸੇਵੇ, ਪੂਜਾ ਕਰੇ, ਘਰ ਲੈ ਆਵੇ ਤੇ ਸਾਧ ਦੀ ਟਹਿਲ ਕਰੇ। ਤੇ ਸਾਧ ਨੂੰ ਆਖੇ ਮੈਨੂੰ ਕ੍ਰਿਸ਼ਨ ਦਾ ਜਾਪ ਦਸੋ ਜੀ। ਮੇਰਾ ਰਿਦਾ ਸੁਧ ਹੋਵੇ ਜੀ। ਨਾਰਾਇਣ ਦੀ ਭਗਤੀ ਪਾਵਾਂ।

ਸੰਤ ਕਹਿਣ ਤੂੰ ਆਪਣਾ ਅੰਤਰ ਸ਼ੁਧ ਕਰ। ਨਰੈਣ ਦਾ ਦਰਸ਼ਨ ਤੇਰੇ ਅੰਤਰ ਹੀ ਹੈ। ਤੂੰ ਨਾਰਾਇਣ ਜਪੁ ਅਲਖ ਪੁਰਖ ਨੂੰ ਧਿਆਓ। ਗਵਨ ਮੰਡਲ ਕਾ ਕਰ। ਨਾਰਾਇਣ ਦਾ ਧਿਆਨ ਕਰ ਤੇ ਸਾਧ ਦੀ ਸੇਵਾ ਕਰ। ਸਭ ਮੇ ਏਕ ਨਾਰਾਇਣ ਰੂਪ ਜਾਣ। ਤਾਂ ਸੈਣਿ ਨਾਰਾਇਣ ਚਿਤ ਮੇ ਧਾਰਿਆ। ਮਦਨ ਮੂਰਤ ਰਿਦੇ ਮੈ ਧਾਰੀ। ਸਾਂਵਲੀ ਪ੍ਰੇਮ ਕਰ ਕੇ। ਸਾਧੂ

ਸੇਵੇ, ਸਾਧ ਕੇ ਚਰਨ ਧੋਇ ਕੇ ਪੀਆ ਕਰੇ, ਬਹੁਤ ਪ੍ਰੇਮ ਕਰੇ, ਸਾਧ ਨੂੰ ਨਾਰਾਂਇਣ ਜਾਣੇ ।

੧੨ ਬ੍ਰਸ ਦਾ ਹੋਇਆ ਤਾਂ ਪਿਤਾ ਨੇ ਕਿਹਾ ਇਹਨੂੰ ਵਾਲ ਮੁੰਨਣ ਸਿਖਾਲੀਏ।ਤਾਂ ਦਿਨ ਐਤਵਾਰ ਦੇ ਪਾਈਏ ਉਸਤਾਦ ਅਜ਼ੀਮ ਦੇ ਲਾਹੌਰ। ਉਸਤਾਦ ਦੇ ਪਾਸ ਗਏ, ਜਾਇ ਕਰ ਕਿਹਾ-ਉਸਤਾਦ ਜੀ ਇਸ ਨੂੰ ਕਸਬ ਸਿਖਾਵਹੁ । ਅਜ਼ੀਮ ਨੇ ਕਿਹਾ ਭਲਾ ਹੋਵੇ ਜੀ । ਪ੍ਰਸ਼ਾਦਿ ਰਖ ਕਰ ਮੱਥਾ ਟੇਕਿਆ। ਕਿਹਾ ਉਸਤਾਦ ਜੀ ਰੋਟੀ ਫੂਫੀ ਦੇ ਘਰ ਖਾਏਗਾ। ਖਰਚੀ ਦੇ ਚਲੇ ਹਾਂ । ਰੁਪਿਆ ਤੁਸਾਡਾ ਹੈ । ਅਜ਼ੀਮ ਨਈਯਤ ਖੈਰ ਕਹੀ । ਰੁਪਿਆ ਲੈ ਲਿਆ ਤੇ ਕਿਹਾ ਜਾਹ ਕੰਮ ਚੰਗਾ ਸਿਖਾਵਾਂਗੇ ।

ਅਜ਼ੀਮ ਨੇ ਪਹਿਲਾਂ ਕੈਂਚੀ ਫੜਾਈ। ਫਿਰ ਉਸਤਰਾ ਦਿਤਾ। ਫਿਰ ਉਸ ਨੂੰ ੬ ਮਹੀਨਿਆਂ ਵਿਚ ਤਾਕ ਕੀਤਾ । ਇਕ ਸ਼ਾਹਦਰੇ ਦਾ ਨਾਈ ਥਾ । ਉਸ ਦਾ ਨਾਉਂ ਭਾਲੂ ਥਾ । ਤਾਂ ਉਸਤਾਦ ਪਾਸ ਆਇਆ ਥਾ । ਤਾਂ ਉਸ ਕਿਹਾ ਉਸਤਾਦ ਅਜ਼ੀਮ ਜੀ ਇਹ ਲੜਕਾ ਬਾਹਰ ਦਾ ਹੈ । ਅਜ਼ੀਮ ਨੇ ਕਿਹਾ ਜੀ ਇਹ ਲੜਕਾ ਕੰਮ ਸਿਖਣ ਆਇਆ ਹੈ। ਭਗਤ ਪਰੋ ਹੈ । ਇਸ ਦੀ ਫੂਫੀ ਇਥੇ ਹੈ ਤੇ ਨਾਈ ਤਾਂ ਬਹੁਤ ਭਲਾ ਹੈ । ਤੇ ਸ਼ਰੀਫ ਹੈ ਤੇ ਚੰਗਾ ਆਦਮੀ ਹੈ ਇਸ ਦਾ ਪਿਤਾ । ਤਾਂ ਉਸ ਅਜ਼ੀਮ ਨੂੰ ਕਿਹਾ ਜਲੂ ਨੇ ਸਾਨੂੰ ਲੜਕਾ ਚਾਹੀਦਾ ਹੈ। ਬੀਬੀ ਮੁਟਿਆਰ ਹੋਈ ਹੈ । ਸਾਨੂੰ ਦਸੋ ਕੋਈ ਲੜਕਾ ।

ਉਸ ਅਜ਼ੀਮ ਨੇ ਕਿਹਾ ਲੜਕਾ ਚੰਗਾ ਹੈ ਇਹ । ਤਾਂ ਉਸ ਮੰਨ ਲੀਤਾ । ਉਸ ਨੇ ਕਿਹਾ ਉਸਤਾਦ ਦਾ । ਤਾਂ ਜਲੂ ਨੇ ਕਿਹਾ ਇਸ ਦੀ ਫੂਫੀ ਸਦੋ । ਤਾਂ ਉਸਤਾਦ ਅਜ਼ੀਮ ਨੇ ਲੜਕੇ ਨੂੰ ਭੇਜ ਦਿਤਾ । ਨਾਉਂ ਉਸ ਦਾ ਸੋਭੀ ਥਾ । ਉਸ ਕੋ ਸਦ ਕਰ ਛੁਹਾਰਾ ਦਿਤਾ ਤੇ ਪਤਾਸੇ ਵੰਡੇ । ਵਧਾਈਆਂ ਮਿਲੀਆਂ ਸੋਭੀ ਨੂੰ । ਅਰ ਬਰਸ ਦਿਨ ਪਿਛੋਂ ਮੁਕੰਦਰਾ ਨੇ

ਵਿਆਹ ਮੰਗਿਆ।

ਜਲੂ ਨੇ ਸਾਹਾ ਦਿਤਾ। ਵਿਆਹ ਹੋਇਆ ਹਾੜ ਸਤਾਰ੍ਹਵੀਂ, ਮਹੂਰਤ ਦੁਪੈਹਰ ਕਾ। ਵਿਆਹ ਕਰਕੇ ਲਾਹੌਰ ਆਏ ਤਾਂ ਉਸਤਾਦ ਨੇ ਪੁਛਿਆ ਇਹਨਾਂ ਦੀ ਗੋਤ ਕੀ ਹੈ ? ਮੁਕੰਦਰਾ ਨੇ ਕਿਹਾ ਜੀ ਸਾਡੀ ਗੋਤ ਗੋਲੂਣ ਹੈ ਤੇ ਜਲੂਟੀ ਜਾਤ ਸੇਲੁ ਖਾਲਰਾ ਹੈ। ਤੇ ਬੀਬੀ ਦੇ ਨਾਨਕੇ ਢੋਲ ਹੈਣ ਤੇ ਨੀਗਰ ਦੇ ਨਾਨਕੇ ਜਗੀ ਹੈਣ। ਤਾਂ ਅਜ਼ੀਮ ਉਸਤਾਦ ਨੂੰ ਪੰਜ ਰੁਪਈਏ ਇਕ ਰੇਜਾ ਧਰ ਕੇ ਮਥਾਟੇਕਿਆ। ਉਸਤਾਦ ਜੀ ਲੇਹੁ। ਉਸਤਾਦ ਨੀਤਖੈਰ ਕਹੀ। ਬਹੁਤ ਰਾਜ਼ੀ ਹੋਇਆ। ਸੈਣਿ ਦੇ ਘਰੋਂ ਸਾਹਿਬ ਦੇਵੀ ਨੇ ਰੋੜੀ ਗੁੜ ਦੀ ਧਰ ਕੇ ਮਥਾ ਟੇਕਿਆ ਅਜ਼ੀਮ ਜੀ ਨੂੰ। ਫਿਰ ਸਾਹਿਬ ਦੇਵੀ ਉਸ ਦਾ ਨਾਉਂ ਥਾ। ਹੁਕਮ ਜੋ ਕਰੋ ਸੈਣਿ ਸੋ ਮੰਨੇ। ਸੈਣਿ ਕੀ ਬਡੀ ਟੈਹਲ ਕਰੇ। ਸੇਵਾ ਕਰੇ ਹੁਕਮ ਮੰਨੇ ਅਤੇ ਸੈਣਿ ਜੋ ਕੁਛ ਖਟ ਕਮਾ ਕਰ ਲਿਆਵੈ। ਸੋ ਅੱਧਾ ਸਾਧਾਂ ਨੂੰ ਖੁਵਾਲੈ। ਅੱਧਾ ਘਰ ਨੂੰ ਦੇਇ। ਅਤੇ ਰਾਮ ਭਗਤੀ ਕਰੇ ਸਾਧ ਨੂੰ ਸੇਵੈ ਤੇ ਪ੍ਰੇਮ ਸੋ ਪਰੀਤ ਕਰੇ। ਨਾਮ ਕਾ ਪਿਆਰ ਕਰੇ। ਸਾਧਾਂ ਕੇ ਚਰਨ ਧੋਇ ਕਰ ਪੀਵੈ। ਤੇ ਰਾਮ ਸੋ ਪ੍ਰੀਤ ਕਰੇ। ਮਦਨ ਮੂਰਤ ਸੌ ਚਿਤ ਧਾਰੇ। ਅਰ ਇਸਤਰੀ ਭੀ ਨਾਰਾਂਇਣ ਦੀ ਭਗਤ ਥੀ ਆਗਿਆਕਾਰੀ ਸੀ। ਸੈਣਿ ਦੀ ਸੇਵਾ ਕਰੇ ਜੋ ਕੁਛ ਕਹੇ ਸੋਈ ਕਰੇ। ਜੋ ਕੁਝ ਜੁੜੇ ਸੋਈ ਖਾਵਨ ਸਾਧ ਸੰਗਤ ਨਾਲ ਵੰਡ ਕੇ ਬਹੁਤ ਭਾਵ ਸੇ ਪ੍ਰੀਤ ਕਰ ਕੇ ਖਾਇ। ਗੋਬਿੰਦ ਗੋਬਿੰਦ ਜਪਦੇ ਰਹਿਣ।

ਸੈਣ ਦਾ ਚਿੱਤ ਉਦਾਸ ਹੋਇਆ। ਫਿਰ ਪਿੰਡ ਆਇਆ। ਆਇ ਕਰ ਪਿੰਡ ਬਹੁਤ ਭਗਤ ਪ੍ਰੇਮ ਸੋ ਕਰੇ। ਮਦਨ ਮੂਰਤ ਕ੍ਰਿਸ਼ਨ ਦਾ ਧਿਆਨ ਕਰੇ। ਅਰ ਚਿਤ ਜੋੜ ਕੇ ਸੁੰਨ ਮੰਡਲ ਮੇਂ ਗਰਕਾਬ ਰਹੇ। ਨਾਰਾਇਣ ਕਾ ਧਿਆਨ ਕਰੇ ਅਤੇ ਜੋ ਸਾਧ ਸੰਤ ਆਵੈ ਤਿਸ ਨੂੰ ਘਰ ਲੈ

ਆਵੇ ਤੇ ਸੇਵ ਕਰੇ ਤੇ ਟਹਿਲ ਕਰੇ ਤੇ ਪ੍ਰਸ਼ਾਦਿ ਭਾਵ ਸੋ ਕਰੇ। ਨਾਰਾਇਣ ਕੀਆਂ ਬਾਤਾਂ ਪੁਛਿਆ ਕਰੇ ਪ੍ਰਸੰਨ ਹੋਇ ਕੈ। ਤੇ ਕਹੇ ਮੈਨੂੰ ਕੋਈ ਨਾਰਾ-ਇਣ ਮੂਰਤ ਦਾ ਦਰਸ਼ਨ ਕਰਾਵੇ।

ਸੈਨਿ ਭਗਤ ਦਾ ਜਜਮਾਨ ਦਿਲੀ ਥਾਂ। ਤਾਂ ਉਨ ਸਦ ਭੇਜਿਆ ਥਾ। ਸੈਨਿ ਨੇ ਕਿਹਾ ਭਾਈ ਚਲਸਾਂ। ਉਹ ਪਾਤਸ਼ਾਹ ਦਾ ਨੌਕਰ ਥਾ ਤੇ ਸੈਨਿ ਛੱਪਰ ਕਢਦਾ ਥਾ। ਤਬ ਸੈਨਿ ਨੂੰ ਆਦਮੀ ਆਇਆ ਥਾ। ਉਥੇ ਵਿਆਹ ਥਾ ਉਸ ਦੇ ਪੁਤਰ ਕਾ। ਤਬ ਸੈਨਿ ਤਿਆਰ ਹੋਇਆ। ਹੋਰ ਜਜਮਾਨ ਤੁਰੇ ਥੇ ਉਹਨਾਂ ਦੇ ਨਾਲ ਤੁਰਿਆ। ਜਜਮਾਨ ਕਾ ਵਿਆਹ ਹੋਇ ਆਇ ਚੁਕਾ ਤਾਂ ਜਜਮਾਨ ਕਿਹਾ ਚਲ ਭਾਈ ਸੈਨਿ ਤੁਰ। ਸੈਨਿ ਕਹੇ ਜੀ ਅਸੀਂ ਦਿਲੀ ਦਾ ਸ਼ਹਿਰ ਦੇਖ ਕੇ ਤੁਰਾਂਗੇ। ਤੁਸੀਂ ਜਾਓ ਜੀ ਅਸੀਂ ਭੀ ਆਏ। ਤਬ ਸੈਨਿ ਨੇ ਹੁੰਡੀ ਕਰ ਕੇ ਜਜਮਾਨ ਨੂੰ ਦਿਤੀ ਕਿ ਸਾਡੇ ਘਰ ਦੇਣੀ।

ਗੁਰਸੂ ਮਲ ਨੇ ਲੈ ਕੇ ਪੱਗ ਦੇ ਪਲੇ ਬਨ ਲਈ। ਜੋ ਰੁਪਿਆ ਖਟਿਆ ਸੀ ਸਭ ਦਿਤਾ। ਦੋ ਰੁਪਈਏ ਨਾਲ ਸਰਾਫ ਨੂੰ ਦਿਤੇ। ਹੁੰਡੀ ਕਰਕੇ ਭੇਜੀ। ਆਪ ਉਥੇ ਰਹਿਆ ਥਾ। ਤੇ ਸਾਧ ਸੰਗਤ ਵਿਚ ਬੈਠਿਆ ਕਰੇ ਤੇ ਜਜਮਾਨ ਦੀ ਭੀ ਟਹਿਲ ਕਰਿਆ ਕਰੇ। ਸਾਧ ਸੰਗਤ ਕੀ ਭੀ ਕਰਿਆ ਕਰੇ। ਅਰ ਨਾਰਾਇਣ ਕੀ ਜੋ ਭਗਤਿ ਕਰੇ ਤਿਸ ਦੇ ਚਰਨ ਧੋਇ ਕੇ ਪੀਵੇ। ਤੇ ਸਾਧ ਸੰਗਤ ਨੂੰ ਪਰਮੇਸ਼ਰ ਜਾਣ ਕੇ ਪੂਜੇ। ਜੋ ਕੋਈ ਸੰਤ ਪਰਮੇਸ਼ਰ ਦਾ ਨਾਮ ਲੈ ਕੇ ਆਵੈ ਉਸ ਨੂੰ ਗੁਰੂ ਜਾਣੇ। ਸਤਿਪੁਰਖ ਨਾਰਾਇਣ ਦਾ ਜਾਪ ਕਰੇ ਤੇ ਨਮਸ਼ਕਾਰ ਘੜੀ ਘੜੀਓ ਕਰੇ। ਮਦਨ ਮੂਰਤਿ ਚਿਤ ਮੈ ਧਾਰ ਸੰਤਾਂ ਦੀ ਸੇਵਾ ਕਰੇ ਪਰੇਮ ਸੋਉ। ਅਰ ਨਾਰਾਇਣ ਕ੍ਰਿਸ਼ਨ ਭਗਵਾਨ ਨੂੰ ਸਿਮਰਕੇ ਮਨ ਮੇਂ ਨਿਸਚਾ ਰਖੇ। ਅਹਿਨਿਸ ਧਿਆਨ ਤ੍ਰਿਕੁਟੀ ਮੇਂ ਜੋੜਿਆ ਰਹੇ। ਰਾਮ ਭਗਤਿ ਗੋਬਿੰਦ ਕੀ ਕਰੈ।

ਮਤਿ ਸਰੂਪ ਕਾ ਚਾਨਣਾ ਦੇਖੇ ਤੇ ਪ੍ਰਸੰਨ ਰਹੇ। ਅਗੰਮ ਪੁਰਖ ਜੋ ਸਚਦਾ ਨੰਦ ਹੈ। ਅਰ ਜਿਥੇ ਕਥਾ ਕੀਰਤਨ ਹੋਇ ਉਤੇ ਹਮੇਸ਼ਾ ਜਾਇ ਕਰ ਸੁਣੇ। ਨਾਰਾਇਣ ਦੀ ਭਗਤ ਕਰੇ। ਦਿਲੀ ਵਿਚ ਸਾਧ ਸੰਤ ਸੇਵੇ। ਅਰ ਜੋ ਕੋਈ ਰਾਮ ਨਾਮ ਲਵੇ ਤਿਸ ਨੂੰ ਬਹੁਤ ਭਾਉ ਕਰੇ। ਅਤੇ ਕਮਾਈ ਵਿਚੋਂ ਭੀ ਸਾਧ ਸੰਗਤ ਕੇ ਮੂੰਹ ਪਾਵੇ। ਸੰਤ ਸਾਧ ਕਹਿਣ ਜਿਧਰ ਜਾਇ ਭਾਈ ਸੈਣਿ ਭਗਤ ਆਇਆ ਹੈ, ਬਹੁਤ ਲੋਕ ਭਾਉ ਕਰਿਆ ਕਰਨ। ਸਾਧ ਸੰਤ ਕੋ ਭਾਵਨੀ ਕਰਕੇ ਘਰ ਲੈ ਆਵੇ ਤੇ ਹਰ ਚਰਚਾ ਕਰਤੇ ਹੀ ਰਹਿਣ, ਨਾਰਾਇਣ ਦਾ ਜਸ ਕਰਦਾ ਹੀ ਫਿਰੇ ਤੇ ਨਾਰਾਇਣ ਦਾ ਜਸ ਸੁਣਿਆ ਕਰੇ। ਮਦਨ ਮੂਰਤ ਜੋ ਕ੍ਰਿਸ਼ਨ ਦੀ ਹੈ ਤਿਸ ਦਾ ਧਿਆਨ ਧਾਰੇ। ਚਰਨ ਕੰਵਲ ਕੋ ਸੇਵੇ। ਹਰਿ ਤ੍ਰਿਕੁਟੀ ਧਿਆਨ ਲਗਾ ਰਹੇ। ਇਸ ਨੂੰ ਭਗਤ ਚਿਤਿ ਵਿਚ ਜੋੜਦੇ ਹੈਨ। ਸਤਿਗੁਰ ਪੂਰਨ ਬ੍ਰਹਮ ਹੈ ਤੇ ਸੈਣਿ ਦੀ ਮਾਈ ਤੇ ਬਾਪ ਬਹੁਤ ਵਰਲਾਪ ਕਰਿਆ ਕਰਨ ਤੇ ਮਾਈ ਅਰ ਬਾਪ ਬਹੁਤ ਚਿੰਤਾ ਵਿਚ ਰਹਿੰਦੇ ਹੈਨ ਤੇ ਕਹਿੰਦੇ ਹੈਨ ਫਕੀਰ ਪੁਤ੍ਰ ਹੋਇਆ। ਦਿਲੀ ਵਿਚ ਗਿਆ ਤਾਂ ਫਕੀਰ ਹੋਇਆ। ਸਾਥ ਹਨ ਗਿਆ ਗੁਰੂ ਲਿਆਵੇ ਤਾਂ ਆਵੇਗਾ। ਤੇ ਜਜਮਾਨ ਭੀ ਗੁਸੇ ਹੋਵੇ ਤੇ ਕਹੇ ਤੂੰ ਮਾਪਿਆਂ ਦੇ ਘਰ ਤੂੰ ਇਕ ਪੁਤਰ ਸੋਈ ਫਕੀਰ ਹੋਇਆ ਹੈ।

ਪਰ ਨਾਰਾਇਣ ਚਿਤ ਵਿਚ ਰਖੇ ਤੇ ਮਦਨ ਮੂਰਤ ਕ੍ਰਿਸ਼ਨ ਦਾ ਰੂਪ ਹੈ ਸੋ ਸਿਮਰੇ। ਤੇ ਕਹੇ ਪ੍ਰਭ ਜੀ ਮੈਨੂੰ ਸਾਧ ਦਾ ਸੰਗ ਦੇਹੋ। ਤਾਂ ਜਜਮਾਨ ਕਹੇ ਭਾਈ ਇਸ ਨੂੰ ਘਰ ਘਲੀਐ। ਮਤ ਫਕੀਰ ਹੋਇ ਜਾਂਦਾ ਹੋਵੇ। ਤਾਂ ਫਿਰ ਜਜਮਾਨ ਨੇ ਘਰ ਨੂੰ ਤੋਰਿਆ। ਰੁਪਏ ਪੰਜਾਹ ਦਿਤੇ। ਕਿਹਾ ਮਾਪੇ ਤੇਰੇ ਯਾਦ ਕਰਦੇ ਹੈਂਨ। ਚਿਠੀ ਭੀ ਆਈ ਹੈ ਅਤੇ ਤੇਰਾ ਪਿਤਾ ਮੁਕੰਦ ਰਾਓ ਭੀ ਬਹੁਤ ਤੜਫਦਾ ਹੈ ਅਤੇ ਤੇਰੀ ਮਾਈ ਜੀਵਣੀ ਨੇ ਬਹੁਤ ਸੁਨੇਹੇ ਘਲੇ ਹੈਨ ਤੂੰ ਜਾਹ ਘਰ ਨੂੰ। ੫੦ ਰੁਪਏ ਲੈ ਜਾਹ। ਫਿਰ

ਤੇਰੇ ਪਾਸ ਅਸੀਂ ਸੁਨੇਹਾ ਘਲਾਂਗੇ ਤੇ ਫੇਰ ਆਈਂ । ਹੁਣ ਤੂੰ ਜਾਹ ਘਰ ਨੂੰ । ਮਾਈ ਪਿਓ ਨੂੰ ਮਿਲ ਆਓ । ਤੇ ਵਹੁਟੀ ਭੀ ਤੇਰੀ ਗੁਸੇ ਹੁੰਦੀ ਹੈ । ਤੇ ਪੰਜਾਹ ਰੁਪਿਆ ਲੈਕਰ ਜਾਹ । ਫਿਰ ਹੋਰ ਦੇਵਾਂਗੇ,ਰਾਜ਼ੀ ਕਰਾਂਗੇ ਤੈਨੂੰ ਤੂੰ ਸਾਡਾ ਆਦਮੀ ਘਰ ਦਾ ਹੈਂ । ਹੋਰ ਮੁਲਖ ਪਿਆ ਖਾਂਦਾ ਹੈ ਅਤੇ ਤੇਰਾ ਖਾਧਾ ਸਾਨੂੰ ਦੁਖਦਾ ਨਹੀਂ । ਪਰ ਤੇਰੀ ਮਾਈ ਅਰ ਪਿਤਾ ਮੁਕੰਦ ਰਾਓ ਬਹੁਤ ਯਾਦ ਕਰਦੇ ਹੈਨ । ਤੂੰ ਜਾਹਿ ਫਿਰ ਆਵੀਂ । ਤੈਨੂੰ ਰਾਜ਼ੀ ਕਰਾਂਗੇ ਤੇ ਪੁਸ਼ਾਕ ਭੀ ਦੇਵਾਂਗੇ ਤੇ ਹੁਣ ਇਹ ਲੈ ਤੇ ਜਾਹ ।

ਸੈਣਿ ਨੂੰ ਘਰ ਤੋਰਿਆ । ਹੋਰ ਜਜਮਾਨਣੀ ਘਰ ਖਰਚੀ ਦਿਤੀ । ਰਾਜ਼ੀ ਕਰਕੇ ਤੋਰਿਆ । ਪਰ ਫਿਰ ਆਈ ਤੈਨੂੰ ਰਾਜ਼ੀ ਕਰਾਂਗੇ ।

ਤਬ ਸੈਣਿ ਆਪਣੇ ਘਰ ਤੁਰਿਆ ਅਤੇ ਯਾਰੀਂ ਦਿਨੀਂ ਘਰ ਆਇਆ ਪਹੁੰਚਾ । ਮਾਈ ਪਿਓ ਨੂੰ ਮਿਲਿਆ । ਤਾਂ ਮਾਈ ਪਿਓ ਨੂੰ ਵਿਧਾਈਆਂ ਦੇਣ ਲੋਕ ਆਏ, ਪੰਜੀਂ ਬਰਸੀਂ ਘਰ ਆਇਆ । ਖੁਸ਼-ਹਾਲੀ ਭਈ ਖਟ ਘਰ ਆਇਆ । ਅਧੇ ਰੁਪਏ ਘਰ ਦਿਤੇ ਅੱਧੇ ਸੰਤਾਂ ਨੂੰ ਖਵਾਲੇ । ਯਗ ਕੀਤਾ ਨਮਿਤ ਭਗਵਾਨ ਦੇ । ਸਾਧਾਂ ਦੀ ਪੂਜਾ ਕੀਤੀ । ਸੰਤਾਂ ਨੂੰ ਲੰਗੋਟ ਦਿਤੇ ਤੇ ਸੇਵਾ ਕੀਤੀ । ਰਾਮ ਨਾਮ ਜਪ ਕੀਤਾ । ਮਾਤਾ ਪਿਤਾ ਰਾਜ਼ੀ ਹੋਇ ਕਰ ਕਹਿਣ ਜੀ ਸਾਨੂੰ ਜੀਂਵਦਿਆਂ ਨੂੰ ਮਿਲਿਆ ਹੈਂ । ਫਿਰ ਵਹੁਟੀ ਸੈਣਿ ਦੀ ਬਹੁਤ ਰਾਜ਼ੀ ਹੋਈ । ਵਡੀ ਖੁਸ਼ਹਾਲੀ ਭਈ । ਵਹੁਟੀ ਸੈਣਿ ਦੀ ਸੇਵਾ ਲਗੀ ਕਰਨ ਬਹੁਤ ਪ੍ਰਸੰਨ ਹੋਇ ਕੇ । ਸੈਣਿ ਨੂੰ ਰਾਜ਼ੀ ਕੀਤਾ ਤੇ ਵਹੁਟੀ ਸੈਣ ਕੀ ਨਾਮ ਸੇ ਪਰੀਤ ਕਰੇ, ਸੈਣਿ ਦੀ ਸੇਵਾ ਕਰੇ ਤੇ ਲੋਕ ਕਹਿਣ ਭਾਈ ਇਹ ਸੈਣਿ ਨਾਈ ਦੀ ਵਹੁਟੀ ਬਡੀ ਨੇਕ-ਬਖਤ ਹੈ । ਮਥਾ ਨਹੀਂ ਕਦੇ ਕਿੰਨੇ ਡਿਠਾ । ਹਛੀ ਭਲੀਮਾਣਸ ਹੈ ਤੇ ਸੈਣਿ ਭੀ ਭਗਤ ਹੈ । ਜਾ ਸੈਣਿ ਆਇਆ ਤਾਂ ਸਾਧ ਸੰਤ ਲਗੇ ਆਵਣ ਫਿਰ । ਸਾਧ ਕੋਈ ਆਵੇ ਸੈਣਿ ਨਾਈ ਦਾ ਘਰ ਪੁਛ ਕੇ ਆ ਵੜੇ ਤੇ

ਸੈਣਿ ਦੀ ਵਹੁਟੀ ਸਿਰ ਚੁਕ ਲਏ ਸਾਧ ਦੀ ਸੇਵਾ ਕਰੇ, ਮਹਾਂਪੁਰਖ ਦੀ ਸੇਵਾ ਕਰੇ। ਮਾਤਾ ਸੈਣਿ ਦੀ ਨੇ ਸੰਤਾਂ ਦੀ ਸੇਵਾ ਕਰ ਕੇ ਪੁਤਰ ਲਿਆ ਥਾ ਤੇ ਸਾਧ ਦੀ ਬਹੁਤ ਖੁਸ਼ੀ ਹੋਈ ਸੀ ਤੇ ਸੈਣਿ ਹੋਇਆ ਸੀ। ਸਾਧ ਸੰਤ ਦੀ ਸੇਵਾ ਜੀਵਣੀ ਸੈਣਿ ਦੀ ਮਾਈ ਬਹੁਤ ਕਰਦੀ ਥੀ ਤੇ ਸੈਣਿ ਭਗਤ ਥਾ ਤੇ ਸੰਤ ਦੀ ਆਵਾਜ਼ ਥੀਂ ਹੋਇਆ ਥਾ। ਤੇ ਖੁਸ਼ੀ ਲਈ ਉਸ ਸਾਧ ਨੇ। ਸਾਧੂ ਮਹਾਂਪੁਰਖ ਥਾ, ਨਾਰਾਇਣ ਕਾ ਰੂਪ ਥਾ, ਨਾਰਇਣ ਉਸ ਦਾ ਬਚਨ ਮੰਨਦਾ ਥਾ, ਉਸ ਦੀ ਖੁਸ਼ੀ ਥੀ ਹੋਇਆ ਥਾ। ਸਾਧ ਨੇ ਕਿਹਾ ਥਾ ਭਾਈ ਸਾਧੂ ਜਨ ਭਗਤ ਹੋਵੇਗਾ। ਤੇ ਜੀਵਣੀ ਨੇ ਕਿਹਾ ਮੈਂ ਤੈਨੂੰ ਕੜਾਹ ਛਕਾਵਾਂਗੀ।

ਜੀਵਣੀ ਕਿਹਾ ਜੇ ਉਹ ਸਾਧੂ ਆਵੇ ਤਾਂ ਮੈਂ ਕੜਾਹ ਛਕਾਵਾਂ। ਉਹ ਸਾਧੂ ੨੦ ਬਰਸੀਂ ਆਇਆ ਤਾਂ ਜੀਵਣੀ ਨੇ ਕੜਾਹ ਕਰ ਕੇ ਛਕਾ-ਇਆ ਤੇ ਬਸਤਰ ਦਿਤੇ ਤੇ ਰੁਪਏ ਭੇਟ ਪੰਜ ਦਿਤੇ। ਰਾਜ਼ੀ ਕੀਤਾ ਤੇ ਖੁਸ਼ੀ ਕੀਤੀ। ਸਾਧੂ ਵਡਾ ਰਾਜ਼ੀ ਹੋਇਆ। ਸਾਧ ਨੇ ਕਿਹਾ ਮਾਈ ਜੀਵਣੀ ਇਹ ਵਡਾ ਭਗਤ ਹੋਵੇਗਾ ਅਤੇ ਇਸ ਦਾ ਨਾਮ ਸਾਧ ਸੰਤ ਜਪਣਗੇ ਤੇ ਤੁਸਾਡੀ ਕੁਲ ਤੁਰੇਗੀ। ਅਰ ਭਗਤ ਤੁਸਾਡੇ ਵਿਚੋਂ ਹੋਇਆ ਹੈ। ਤਬ ਸਾਧ ਚਲਦਾ ਭਇਆ ਤੇ ਮਾਤਾ ਜੀਵਣੀ ਨੂੰ ਖੁਸ਼ ਕਰਕੇ ਗਿਆ।

## ਸ੍ਰੀ ਸੈਣ ਜੀ ਤੀਰਥ ਯਾਤਰਾ ਕਰਨ ਗਏ

ਤਬ ਫਿਰ ਸੈਣਿ ਉਦਾਸ ਹੋਇਆ ਤੇ ਸਾਧ ਦੁਵਾਰਕਾ ਨੂੰ ਤੁਰੇ। ਸੈਣਿ ਭੀ ਤੁਰਿਆ। ਮਾਈ ਤੇ ਪਿਓ ਮੁਕੰਦ ਰਾਓ ਭੀ ਕਹਿਣ ਭਾਈ ਵਹੁਟੀ ਆਪਣੀ ਨੂੰ ਨਾਲ ਲੈ ਜਾਹ। ਸੈਣਿ ਦੀ ਮਾਈ ਬਹੁਤ ਵਿਰਲਾਪ ਕਰੇ। ਪਿਤਾ ਭੀ ਕਹੇ ਇਹ ਫ਼ਕੀਰ ਹੋਇਆ ਤੇ ਸਾਡੇ ਕੰਮੋਂ ਗਿਆ ਤੇ

ਸਾਧਾਂ ਵਿਚ ਰਲਿਆ। ਕੀ ਕਰੀਏ ਇਹ ਨਹੀਂ ਰਹਿੰਦਾ।

ਸਾਧ ਤੁਰ ਪਏ ਤੇ ਸੈਣਿ ਭੀ ਤੁਰ ਪਿਆ। ੨੦ ਕੋਸ ਤੀਕ ਸੈਣਿ ਦਾ ਪਿਤਾ ਭੀ ਗਿਆ ਤੇ ਸਾਧਾਂ ਨੂੰ ਸੌਂਪਕੇ ਮੁੜ ਆਇਆ। ਸਾਧ ਤੇ ਸੈਣਿ ਸਧਾਇਆ ਅਰ ਨਾਰਾਇਣ ਕਾ ਦਰਸ਼ਨ ਕੀਆ। ਪਰਸੰਨ ਭਏ ਸਾਧ ਸੰਤ ਦਾ ਦਰਸ਼ਨ ਭਇਆ। ਤੇ ਦੁਵਾਰਕਾ ਪਰਸੀ ਤੇ ਨਾਰਾਇਣ ਦਾ ਦਰਸ਼ਨ ਕੀਤਾ ਪਰਤੱਖ। ਸਾਧ ਹੁਗਲੀ ਜੀ ਨੂੰ ਤੁਰੇ। ਸੈਣਿ ਭੀ ਤੁਰਿਆ ਜਾਇ ਕਰ ਸਾਧਾਂ ਦੇ ਨਾਲ ਰਲਿਆ ਤੇ ਸਾਧ ਸੰਤ ਦੀ ਬਹੁਤ ਟੈਹਲ ਕਰਿਆ ਕਰੇ। ਸੰਤਾਂ ਦੇ ਚਰਨ ਧੋਇ ਕੇ ਪੀਆ ਕਰੈ। ਸੰਤਾਂ ਦੇ ਭਾਂਡੇ ਮਾਂਜਿਆ ਕਰੇ, ਮੁਠੀਆਂ ਭਰ ਕੇ ਸੰਤਾਂ ਨੂੰ ਰਾਜ਼ੀ ਰਖਿਆ ਕਰੇ, ਸੇਵਾ ਕਰੇ ਭਲੀ ਪਰਕਾਰ ਕਰ ਕੇ ਟੈਹਲ ਕਰੇ ਤੇ ਜਲ ਢੋਇਆ ਕਰੇ। ਰਸੋਈ ਭੀ ਕਿਸੇ ਵੇਲੇ ਕਰੇ। ਜੋ ਕੋਈ ਸਾਧ ਸੰਤ ਕਹੇ ਸੋਈ ਕਰੇ ਤੇ ਨਾਰਾਇਣ ਦੀ ਭਗਤੀ ਕਰੇ। ਅਲਖ ਪੁਰਖ ਨੂੰ ਸੇਵੇ। ਸੰਤਾਂ ਦੀ ਸੇਵਾ ਕਰੇ। ਬਹੁਤ ਪ੍ਰੇਮ ਕਰ ਕੇ ਹੁਕਮ ਮੰਨੇ। ਸਰਬ ਨਾਰਾਇਣ ਦਾ ਰੂਪ ਦੇਖੇ ਭਗਤ ਕਰੇ ਪ੍ਰੇਮ ਸੇ। ਚਿਤ ਮਦਨ ਮੂਰਤ ਸੋ ਜੋੜੇ। ਅਰ ਜਿਥੇ ਕੋਈ ਭਗਤ ਸੁਣੇ, ਤਾਂ ਸਾਧਾਂ ਨੂੰ ਉਪਦੇਸ਼ ਕਰ ਕੇ ਨਾਲ ਲੈ ਜਾਵੇ। ਦਰਸ਼ਨ ਸਾਧਾਂ ਦਾ ਕਰੇ। ਭੀਖ ਮੰਗ ਕੇ ਸੰਤਾਂ ਨੂੰ ਖੁਆਏ। ਸੰਤ ਭੀ ਦਰਸ਼ਨ ਕਰਨ ਵਾਲੇ ਸਨ। ਸੰਤ ਰਾਮ ਦੇ ਪੂਰਨ ਭਗਤ ਸਨ ਤੇ ਨਾਰਾਇਣ ਬਿਨ ਕਿਸੇ ਹੋਰ ਨੂੰ ਨਹੀਂ ਸਨ ਜਾਣਦੇ।

ਮਨਕਾ ਮੰਡ ਇਕ ਸਾਧੂ ਰਹਿੰਦਾ ਸੀ। ਉਸ ਦਾ ਨਾਮ ਰੂਪ ਨੰਦ ਸੀ। ਸੰਤ ਦਰਸ਼ਨ ਕੋ ਤੁਰੇ। ਸੈਣਿ ਭਗਤ ਸੰਗ ਥਾ। ਅਰ ਸੰਤ ਬੜਾ ਮਹਾਂ ਪੁਰਖ ਥਾ ਉਸ ਪਾਸ ਸੰਤ ਸਭ ਗਏ। ਦਰਸ਼ਨ ਕੀਤਾ, ਸੰਤ ਨੇ ਪ੍ਰਸ਼ਾਦਿ ਖਜੂਰਾਂ ਦਿਤੀਆਂ। ਸੰਤਾਂ ਲਈਆਂ ਖਾਧੀਆਂ, ਤਿੰਨ ਦਿਨ ਰਹੇ। ਦਰਸ਼ਨ ਪਾਇਆ। ਸੰਤਾਂ ਨੇ ਫਿਰ ਗੋਮਤੀ ਪਰਸੀ। ਸੰਤਾਂ ਦੇ ਪਰੇਮ

ਕਰਕੇ ਸੈਣਿ ਨੂੰ ਪਰੇਮ ਉਤਪਤ ਹੋਇਆ। ਰਾਮ ਦੀ ਭਗਤਿ ਬਾਰ ਬਾਰ ਚਿਤ ਮੇਂ ਆਈ। ਆਠ ਪਹਿਰ ਗੋਬਿੰਦ ਗੋਬਿੰਦ ਮੈ ਭੀਨਾ ਰਹੇ ਚਿਤ। ਜਿਥੇ ਕੋਈ ਸਾਧੂ ਸੁਨੇ ਸੰਤਾਂ ਨੂੰ ਨਾਲ ਲੈ ਜਾਇ ਦਰਸ਼ਨ ਜਾ ਕਰਨ। ਤੇ ਸਾਧੂ ਭੀ ਦਰਸ਼ਨ ਕਰ ਕੇ ਪਰਸੰਨ ਸਨ। ਪ੍ਰਮੇਸ਼ਰ ਰੂਪ ਨਾਰਾਇਣ ਦਾ ਦੇਖੇ। ਸੰਤ ਗੋਬਿੰਦ ਰੂਪ ਸਨ। ਹੁਗਲੀ ਜੀ ਪਰਸ ਕੇ ਫਿਰ ਸਮੁੰਦਰ ਲੰਘੇ। ਰਾਮ ਕਉਰ ਸੰਤ ਨੇ ਕਿਹਾ ਭਾਈ ਜੋ ਕੋਈ ਤੀਰਥ ਹੈ, ਸਭ ਪਰਸ ਕੇ ਚਲਾਂਗੇ। ਫਿਰ ਰਾਮ ਜੀ ਦੀ ਜਗਾ ਸੌ ਕੋਸ ਪਰੇ ਸੀ। ਸੰਤ ਸਭ ਤੁਰੇ ਦਰਸ਼ਨ ਨੂੰ। ਸੈਣਿ ਭੀ ਤੁਰਿਆ ਸਾਧਾਂ ਦੇ ਨਾਲ। ਸਾਧ ਕਹਿਆ ਚਲ ਸੈਣਿ ਦਰਸ਼ਨ ਕਰ ਆਈਐ ਤਾਂ ਸੈਣਿ ਤੁਰ ਪਿਆ। ਸੰਤਾਂ ਕਿਹਾ ਵਡਾ ਦਰਸ਼ਨ ਸੈਣਿ ਹੈ ਰਾਮ ਜੀ ਪਰਤੱਖ ਹੈ। ਤਬ ਸੈਣਿ ਕੇ ਮਨ ਪ੍ਰੇਮ ਉਪਜਿਆ। ਸੈਣਿ ਕੇ ਨੇਤਰ ਜਲ ਸਿਉ ਪੂਰੇ ਹੋਇ ਗਏ। ਸੰਤਾਂ ਕਿਹਾ ਸੈਣਿ ਤੈਨੂੰ ਪਿਛਾ ਯਾਦ ਆਇਆ ਹੈ।

ਤਬ ਸੈਣਿ ਕਿਹਾ ਜੀ ਮੈਨੂੰ ਭਗਵਾਨ ਦੇ ਦਰਸ਼ਨ ਦੀ ਚਾਹ ਹੈ। ਸੈਣਿ ਭਗਤਿ ਰਾਮ ਜੀ ਕੀ ਕਰੇ ਤੇ ਕਹੇ ਮੈਨੂੰ ਦਰਸ਼ਨ ਰਾਮ ਦੇਵੈਂ। ਸੰਗਤ ਸਾਧ ਕੀ ਬਹੁਤ ਭਲੀ ਹੈ। ਸੰਤ ਭੀ ਰਾਮ ਰਾਮ ਕੇ ਪਿਆਰੇ ਸੇ ਆਤਮਾ ਦਰਸੀ ਥੇ। ਸੰਤਾਂ ਕਿਹਾ ਤੈਨੂੰ ਰਾਮ ਦਾ ਦਰਸ਼ਨ ਕਰਾਵਾਂਗੇ। ਤੂੰ ਚਿੰਤਾ ਨਾ ਕਰ। ਦਰਬਾਰ ਮੇਂ ਭਗਵਾਨ ਦਾ ਦਰਸ਼ਨ ਹੁੰਦਾ ਹੈ। ਤੂੰ ਚਿੰਤਾ ਨਾ ਕਰ। ਰਾਮ ਰਾਮ ਸਿਮਰੋ। ਮਦਨ ਮੂਰਤ ਸੇ ਚਿਤ ਲਾਓ। ਕ੍ਰਿਸ਼ਨ ਨਾਰਾਇਣ ਤੇ ਘਟ ਘਟ ਭੀਤਰ ਰਹਿੰਦਾ। ਤੂੰ ਚਿੰਤਾ ਨਾ ਕਰ। ਰਾਮ ਰਾਮ ਸਿਮਰੁ ਮਦਨ ਮੂਰਤ ਸੇ ਚਿਤ ਲਾਓ। ਕ੍ਰਿਸ਼ਨ ਨਰਾਇਣ ਤੇਰੇ ਭੀਤਰ ਰਹਿੰਦਾ ਹੈ। ਚਿਤ ਸਾਬਤੀ ਕਰ ਕੇ ਸਿਮਰੁ। ਤੈਨੂੰ ਰਾਮ ਦਾ ਦ੍ਰਸ਼ਨ ਹੋਵੇਗਾ। ਤਾਂ ਸੈਣਿ ਭਗਤ ਦਰਸ਼ਨ ਪਾਇਆ ਰਾਮ ਕਾ। ਰਾਮ ਨਾਥ ਕਾ ਦਰਸ਼ਨ ਕੀਤਾ। ਬਹੁਤ ਸੰਤਾਂ ਨੂੰ ਦਰਸ਼ਨ ਹੋਇਆ ਤੇ ਬਹੁਤ

ਪ੍ਰਸੰਨ ਹੋਏ ਤੇ ਰਾਮ ਧਾਮ ਪ੍ਰਸਿਆ।

## ਸੈਣਿ ਨੇ ਨੌਕਰ ਹੋਣਾ ਰਾਜੇ ਪਾਸ

ਇਕ ਮਹੀਨਾ ਰਹੇ ਉਥੇ, ਫਿਰ ਦਰਸ਼ਨ ਕਰ ਕੇ ਤੁਰੇ। ਬਹੁਤ ਪ੍ਰੇਮ ਸੋ ਦਰਸ਼ਨ ਕੀਆ। ਸੰਤ ਦਾ ਦਰਸ਼ਨ ਕੀਆ। ਫਿਰ ਮੁੜ ਕਰ ਸੰਤ ਘਰਾਂ ਨੂੰ ਤੁਰੇ। ਅਤੇ ਸੈਣਿ ਨਵ ਨਗਰ ਰਿਹਾ। ਸੰਤ ਸਾਧ ਦੀ ਸੇਵਾ ਕਰੇ ਅਰ ਨਾਰਾਇਣ ਕੀ ਭਗਤੀ ਕਰੇ।

ਨਵ ਨਗਰ ਰਾਜਾ ਜਾਮ ਕਾ ਥਾ। ਰਾਜਾ ਪੁੰਨ ਆਤਮਾ ਥਾ। ਅਰ ਨਾਰਾਇਣ ਦਾ ਭਗਤ ਸੀ ਤੇ ਸੰਤਾਂ ਦਾ ਦਾਸ ਥਾ। ਸੈਣਿ ਨੇ ਭੀ ਰਾਂਜੇ ਕਾ ਦੀਦਾਰ ਕੀਆ। ਰਾਜੇ ਨੇ ਪੁਜਿਆ ਤੂੰ ਕੌਣ ਹੁੰਦਾ ਹੈਂ। ਸੈਣਿ ਨੇ ਕਿਹਾ ਮੈਂ ਨਾਈ ਹੁੰਦਾ ਹਾਂ ਅਰ ਪੰਜਾਬ ਦੀ ਧਰਤੀ ਮੇਰੇ ਘਰ ਹੈਨ। ਤੀਰਥ ਯਾਤਰਾ ਕਰਨ ਵਾਸਤੇ ਆਇਆ ਸਾਂ। ਤਬ ਰਾਜੇ ਕਿਹਾ ਨੌਕਰ ਰਹੇਗਾਂ। ਤਬ ਸੈਣਿ ਕਿਹਾ ਰਾਜਾ ਜੀ ਹਮ ਤਾਂ ਯਾਤਰੂ ਹੈਂ। ਅਬ ਵਤਨ ਨੂੰ ਜਾਵਾਂਗੇ। ਤਬ ਰਾਜੇ ਕਿਹਾ ਕੋਈ ਦਿਨ ਠਹਿਰੋ। ਤਬ ਰਾਜਾ ਕੀ ਚਾਕਰੀ ਕਰਨ ਲਗਾ। ਅਰ ਜੋ ਕੁਛ ਰਾਜਾ ਕਹੇ ਸੋਈ ਕਰੇ। ਚਿਤ ਰਾਮ ਸੋ ਰਹੇ। ਤਬ ਸੈਣਿ ਨਾਮ ਸੋ ਪਰੀਤ ਕਰੇ। ਗੋਬਿੰਦ ਗੋਬਿੰਦ ਜਪਦਾ ਰਹੇ। ਮਦਨ ਮੂਰਤ ਕ੍ਰਿਸ਼ਨ ਕੀ ਚਿਤ ਮੈ ਰਖੇ। ਸੰਤਾਂ ਕੀ ਟਹਿਲ ਕਰੇ ਅਰ ਰਾਜਾ ਦੀ ਚਾਕਰੀ ਕਰੇ।

ਰਾਜਾ ਬਹੁਤ ਪ੍ਰਸੰਨ ਭਇਆ। ਰਾਜਾ ਪਾਸ ੭ ਮਹੀਨੇ ਬੀਤੇ ਤਾਂ ਰਾਜਾ ਨੂੰ ਕਿਹਾ ਜੀ ਮੈਂ ਵਤਨ ਜਾਣਾ ਹੈ। ਰਾਜੇ ਨੇ ਕਿਹਾ ਬੈਠ ਸਾਡੇ ਕੋਲ ਰਹੁ, ਹੁੰਡੀ ਕਰਕੇ ਭੇਜ ਦੇਹ। ਸੈਣਿ ਨੇ ਕਿਹਾ ਮੇਰਾ ਦਿਲ ਉਦਾਸ ਹੋਇਆ ਹੈ। ਮੈਨੂੰ ੭ ਬਰਸ ਤੇ ੫ ਮਹੀਨੇ ਹੋਏ ਹੈਨਿ ਘਰੋਂ ਆਇ ਨੂੰ।

ਰਾਜਾ ਜਾਮ ਨੇ ਕਿਹਾ ਭਲਾ ਭਾਈ ਜਾ ਕੇ ਮਿਲ ਆਓ।

ਸੈਣ ਤੁਰ ਪਿਆ। ੬ ਮਹੀਨੇ ਬਾਅਦ ਮਾਈ ਘਰ ਆਇਆ। ਦਰਸ਼ਨ ਮਾਈ ਬਾਪ ਦਾ ਕੀਤਾ ਤਾਂ ਲੋਕ ਕਹਿਣ ਤੂੰ ੭ ਬਰਸ ਪਿਛੋਂ ਆਇਆ ਹੈਂ। ਮਾਇ ਪਿਓ ਦੀ ਟਹਿਲ ਕਰ। ਸੈਣਿ ਦੇ ਮਿਤਰ ਪਿਆਰੇ ਆਖਣ ਤੂੰ ਹੁਣ ਤੀਰਥ ਪਰਸ ਕੇ ਆਇਆ ਹੈਂ ਹੁਣ ਤੂੰ ਘਰ ਬਹੋ ਅਰ ਜਜਮਾਨ ਕੀ ਕਾਰ ਕਰ। ਤਬ ਸੈਣਿ ਛਪੜ ਲਗਾ ਪਟਨੇ। ਰਾਮ ਦੀ ਭਗਤੀ ਕਰੇ, ਜਜਮਾਨ ਕੀ ਕਾਰ ਕਰੇ ਤੇ ਛਪੜ ਪੁਟੇ। ਲੋਕ ਕਹਿਣ ਇਹ ਸੈਣਿ ਭਗਤ ਹੈ ਛਪੜ ਨਈਆਣਾ ਪੁਟਦਾ ਹੈ।

ਸੈਣਿ ਦਾ ਇਕ ਪੁਤਰ ਥਾ। ਉਹ ਭੀ ਭਗਤ ਥਾ ਤੇ ਠਾਕੁਰ ਪੂਜਾ ਕਰਦਾ ਥਾ। ਨਾਉਂ ਉਸ ਦਾ ਨਈ ਥਾ। ਸੈਣਿ ਨੇ ਦਿਲ ਵਿਚ ਧਾਰੀ ਭਾਈ ਕੀ ਲੈ ਜਾਣਾ ਹੈ ਰਾਮ ਭਗਤੀ ਕਰੋ। ਇਹ ਜੋ ਪਰਵਾਰ ਹੈ ਭਗਤੀ ਨਹੀਂ ਕਰਨ ਦੇਂਦਾ। ਤਬ ਸੈਣਿ ਉਦਾਸ ਭਇਆ। ਤਬ ਸੈਣਿ ਦਿਲੀ ਨੂੰ ਤਿਆਰ ਹੋਇਆ। ਤਾਂ ਇਕ ਸੰਤ ਥਾ। ਉਨ ਕਿਹਾ ਸੈਣਿ ਗੰਗਾ ਜੀ ਇਸ਼ਨਾਨ ਕਰੀਏ।

ਸੈਣਿ ਗੰਗਾ ਜੀ ਨੂੰ ਤੁਰਿਆ ਸੰਤ ਭੀ ਤੁਰਿਆ ਤੇ ਸੰਤ ਕੀ ਮਾਈ ਭੀ ਤੁਰੀ। ਅਰ ਬਹੁਤ ਸਾਰੀ ਸੰਗਤ ਭੀ ਤੁਰੀ। ਸਾਧ ਸੰਗਤ ਕੀ ਸੈਣਿ ਸੇਵਾ ਕਰਦਾ ਜਾਇ। ਸਾਧ ਸੰਗਤ ਕੀ ਸੈਣਿ ਪਰ ਬਹੁਤ ਕ੍ਰਿਪਾ ਭਈ। ਸੈਣਿ ਨੇ ਕਿਹਾ ਸੰਤ ਜੀ ਮੈਨੂੰ ਕਿਰਪਾ ਕਰਕੇ ਨਾਮ ਦਾਨ ਪੁੰਨ ਕਰੋ ਅਰ ਸਾਧ ਕਾ ਦਰਸ਼ਨ ਹੋਵੇ। ਤਾਂ ਸੰਤ ਕ੍ਰਿਪਾ ਕਰੀ–ਜਾਹ ਤੈਨੂੰ ਸਾਧਾਂ ਦਾ ਦਰਸ਼ਨ ਹੋਵੇ।

ਸੈਣਿ ਭਗਤ ਨਿਸਚਾ ਕੀਆ ਅਰ ਪ੍ਰੇਮ ਕਰ ਕੇ ਭਗਤੀ ਕਰੇ। ਮਦਨ ਮੂਰਤ ਕ੍ਰਿਸ਼ਨ ਰਾਮ ਰਾਮ ਕ੍ਰਿਸ਼ਨ ਕਾ ਜਾਪ ਕਰੇ। ਕ੍ਰਿਸ਼ਨ ਕੀ ਜੋ ਮੂਰਤ ਹੈ ਤਿਸ ਨੂੰ ਸਿਮਰਿਆ ਕਰੇ। ਸਾਧ ਕੇ ਚਰਨ ਧੋਇ ਕੇ ਪੀਵੇ।

ਤੇ ਮੁਠੀਆਂ ਭਰੇ, ਜਲ ਛਕਾਵੇ,ਸੇਵਾ ਕਰੇ ਪੈਰ ਧੋਵੇ ਤੇ ਮਦਨ ਮੂਰਤ ਹੀਐ ਸਿਮਰੇ। ਸਾਧ ਜਾਇ ਉਤਰਨ ਤਾਂ ਸੈਣਿ ਜਲ ਢੋਇਆ ਕਰੇ ਸਾਧਾਂ ਦਾ। ਸਾਧ ਖੁਸ਼ੀਆਂ ਕਰਨ ਤੇ ਸੈਣ ਤੇਰੀ ਕੁਲ ਦਾ ਭੀ ਉਧਾਰ ਹੋਇਆ ਹੈ। ਤੂੰ ਸੰਤਾਂ ਦੀ ਵਡੀ ਸੇਵਾ ਕੀਤੀ ਹੈ। ਜਾਹ ਤੈਨੂੰ ਸੰਤ ਦੀ ਵਡੀ ਖੁਸ਼ੀ ਹੋਈ ਹੈ।

ਸਾਧ ਗੰਗਾ ਵਿਚ ਇਸ਼ਨਾਨ ਕਰਨ ਲਗੇ। ਸੈਣਿ ਨੇ ਅਰਜ਼ ਕੀਤੀ ਸੰਤ ਸਿਉਂ ਤੇ ਕਿਹਾ ਮੈਨੂੰ ਨਾਮ ਦਾਨ ਇਸ਼ਨਾਨ, ਭਗਤੀ ਰਾਮ ਕ੍ਰਿਸ਼ਨ ਦੀ ਪ੍ਰਾਲਬਤ ਹੋਵੇ। ਸੰਤ ਨੇ ਕਿਹਾ ਤੈਨੂੰ ਸੰਤ ਮਿਲੇਗਾ ਮਹਾਂ ਪੁਰਖ ਤੇ ਭਗਤੀ ਪੂਰੀ ਹੋਵੇਗੀ। ਸਾਧ ਦੀ ਟੈਹਲ ਕਰੀ ਜਾਹ। ਸੰਤ ਮੈਂ ਪਰਮੇਸ਼ਰ ਹੈ। ਅਰ ਸਾਧ ਨਾਰਾਇਣ ਦਾ ਰੂਪ ਹਨ। ਭਗਤ ਗੋਬਿੰਦ ਦੇ ਹੈਨ। ਸੌ ਪਰਮੇਸ਼ਰ ਦਾ ਰੂਪ ਹੈਨ। ਸੋ ਕੋਈ ਨਾਰਾਇਣ ਹੈਨ ਤਿਨ੍ਹਾਂ ਨੂੰ ਨਾਰਾਇਣ ਦਾ ਦਰਸ਼ਨ ਹੁੰਦਾ ਹੈ। ਜੋ ਨਿਸਚੇ ਕਰਕੇ ਸਿਮਰਦੇ ਹੈਨ, ਉਹਨਾਂ ਨੂੰ ਨਾਰਾਇਣ ਦਾ ਦਰਸ਼ਨ ਹੁੰਦਾ ਹੈ। ਜੋ ਕੋਈ ਸਰਬ ਮੇਂ ਇਕ ਭਗਵਾਨ ਜਾਣਦਾ ਹੈ ਸੋ ਗੋਬਿੰਦ ਕਾ ਰੂਪ ਜਾਨ ਕਰ ਬ੍ਰਹਮ ਨੂੰ ਪੂਜਦਾ ਹੈ। ਸੋ ਬ੍ਰਹਮ ਰੂਪ ਹੋ ਗਿਆ ਹੈ। ਸੰਤਾਂ ਕਿਹਾ ਤੂੰ ਰਾਮ ਸਿਮਰ ਤੇ ਹਿਰਦਾ ਸੋਧੋ।

## ਸ੍ਰੀ ਸੈਣ ਜੀ ਨੂੰ ਉਪਦੇਸ਼ ਕਰਨਾ ਸਾਧ ਨੇ

ਸਾਧ ਗੰਗਾ ਜੀ ਦਾ ਇਸ਼ਨਾਨ ਕਰਨ ਤੁਰ ਪਏ। ਕਪਾਲ ਮੋਚਨ ਆਏ ਤਾਂ ਸੰਤਾਂ ਦਾ ਦਰਸ਼ਨ ਕੀਆ ਟੈਹਲ ਕਰੀ ਫਿਰ ਸੰਤ ਆਪਣੇ ਅਸਥਾਨ ਨੂੰ ਗਏ ਤੇ ਸੈਣਿ ਆਪਣੇ ਘਰ ਨੂੰ ਆਇਆ। ਸੈਣ ਕਹੇ ਹੇ ਮਹਾਰਾਜ ਕੋਈ ਸੰਤ ਮਿਲੇ ਰਾਹ ਵਿਚ। ਸੈਣਿ ਆਂਵਦਾ ਥਾ ਕਿ ਰਾਹ

ਵਿਚ ਇਕ ਸਾਧੂ ਬੈਠਾ ਥਾ। ਉਸ ਸਾਧ ਪਾਸ ਕੋਈ ਧਰ ਜਾਇ ਕੋਈ ਲੈ ਜਾਇ। ਸੈਣਿ ਦੇਖ ਕੇ ਅਸਚਰਜ ਹੋਇ ਗਿਆ। ਸੈਣਿ ਮਨ ਵਿਚ ਵਿਚਾਰੀ–ਸਾਧ ਕੀ ਟੈਹਲ ਕਰੀਐ ਜੇ ਕ੍ਰਿਪਾ ਕਰੇ ਖੁਸ਼ੀ ਕਰੀ ਨਾਮ ਦਾਨ ਅਸ਼ਨਾਨ ਹਥ ਆਵੇ।

ਸੈਣਿ ਸਾਧ ਨੂੰ ਮੁਠੀ ਲਗਾ ਭਰਨ ਤਾਂ ਸਾਧ ਬੋਲਿਆ ਤੂੰ ਕਉਣ ਹੁੰਦਾ ਹੈ ? ਸੈਣਿ ਹਥ ਜੋੜ ਕਿਹਾ ਜੀ ਮੈਂ ਸੰਤਾਂ ਕਾ ਟਹਿਲੀਆ। ਉਸ ਸਾਧ ਨੇ ਕਿਹਾ ਕਿਥੋਂ ਆਇਆ ਹੈ। ਹਥ ਜੋੜ ਕੇ ਕਹਿਆ ਜੀ ਮੈਂ ਗੰਗਾ ਤੋਂ ਆਇਆ ਹਾਂ। ਸਾਥ ਤੇਰੇ ਕੌਣ ਥਾਂ। ਸੈਣਿ ਕਿਹਾ ਜੀ ਮੇਰੇ ਨਾਲ ਸਾਧ ਸਨ ਸੋ ਗਏ ਆਸਨ ਨੂੰ। ਤੇਰਾ ਦਰਸ਼ਨ ਕਰਨਾ ਥਾ। ਸੈਣਿ ਨੂੰ ਕਹਿਣ ਸਾਧ ਤੂੰ ਜ਼ਾਤ ਦਾ ਕੌਣ ਹੈ। ਸੈਣਿ ਨੇ ਕਿਹਾ ਮੈਂ ਜ਼ਾਤ ਦਾ ਨਾਈ ਹਾਂ। ਸਾਧ ਨੇ ਕਿਹਾ ਤੂੰ ਤਾਂ ਭਗਤ ਹੈਂ ਨਾਰਾਇਣ ਦਾ,ਮੈਂ ਤੈਨੂੰ ਜਾਣਦਾ ਹਾਂ। ਅਰਜਨ ਨੇ ਤੈਨੂੰ ਵਰ ਦਿਤਾ ਥਾ। ਕਿਹਾ ਸੀ ਜਾਹ ਤੈਨੂੰ ਭਗਤੀ ਪ੍ਰਾਪਤ ਹੋਵੇਗੀ। ਮੈਂ ਤੈਨੂੰ ਜਾਣਦਾ ਹਾਂ। ਸੈਣਿ ਹਥ ਜੋੜ ਮਥਾ ਟੇਕਿਆ ਜੀ ਤੁਸੀਂ ਜਾਣੋ ਮੈਂ ਨਹੀਂ ਜਾਣਦਾ।

ਤਬ ਸਾਧ ਨੇ ਕਿਹਾ ਰਾਮ ਕ੍ਰਿਸ਼ਨ ਨਾਰਾਇਣ ਬਾਸੁਦੇਵ ਕਰ ਕੇ ਸਿਮਰਿਆ ਕਰ। ਤੈਨੂੰ ਭਗਤੀ ਪ੍ਰਾਪਤ ਹੋਵੇਗੀ। ਗੋਬਿੰਦ ਗੋਬਿੰਦ ਜਾਪ ਕਰ ਕੇ ਸੰਤ ਦੀ ਟਹਿਲ ਕਰਿਆ ਕਰੋ। ਤਬ ਤੂੰ ਸੈਣਿ ਸੁਣ ਇਹ ਜੋ ਗੋਬਿੰਦ ਦਾ ਭਜਨ ਹੈ ਸੋ ਪਰੇ ਤੋਂ ਪਰੇ ਹੈ।

ਤਬ ਸੈਣਿ ਨਿਸਚਾ ਕੀਆ। ਸਾਧ ਦੀ ਟੈਹਲ ਕਰਿਆ ਕਰੇ। ਵਿਥ ਤੋਂ ਬਾਹਰ ਸੰਤ ਨੂੰ ਸੇਵੇ। ਭਗਤੀ ਨਾਰਾਇਣ ਕੀ ਕਰੇ। ਸੰਤ ਨੇ ਬਹੁਤ ਕ੍ਰਿਪਾ ਕਰੀ ਤੇ ਸੰਤ ਨੇ ਨਾਮ ਦਾਨ ਇਸ਼ਨਾਨ ਦੀ ਜੁਗਤ ਦਸੀ। ਸੈਣਿ ਸੰਤਾਂ ਦੀ ਟਹਿਲ ਕਰੇ। ਰਾਮ ਕ੍ਰਿਸ਼ਨ ਕਾ ਜਾਪ ਕਰੇ। ਗੋਬਿੰਦ ਜਪਿਆ ਕਰੇ। ਸੰਤ ਬਚਨ ਇਕ ਕਹਿਆ ਤਾਂ ਸੈਣਿ ਹਥ ਜੋੜ ਕੇ ਮਥਾ

ਟੇਕਿਆ । ਸੈਣਿ ਨੇ ਅਰਜ਼ ਕੀਤੀ ਜੋ ਜੀ ਮੈਂ ਦੇਖਦਾ ਹਾਂ । ਜੋ ਜਗਤ ਬਿਨਸਦਾ ਜਾਂਦਾ ਹੈ ਅਰ ਅਸਾਂ ਭੀ ਬਿਨਸ ਜਾਣਾ ਹੈ । ਸਾਧ ਸੰਗਤ ਦੀ ਸੇਵਾ ਸਤਿ ਪੁਰਖ ਦਾ ਜਾਪ ਕਰ ਕੇ ਜੋ ਕੁਝ ਸਾਨੂੰ ਸੰਤ ਸਹਾਈ ਹੋਨਿ ।ਤਾਂ ਸਾਡਾ ਭਲਾਂ ਹੋਵੇ ।

ਸਾਧ ਬੋਲਿਆ ਸੈਣਿ ਤੈਨੂੰ ਅਰਜਨ ਪਾਂਡੋ ਕਹਿਆ ਥਾ । ਤੈਨੂੰ ਭਗਤੀ ਪ੍ਰਾਪਤ ਹੋਵੇਗੀ । ਅਰਜਨ ਦਾ ਵਾਕ ਖਾਲੀ ਨਹੀਂ । ਤੂੰ ਭਗਤ ਹੈਂ ਮੈਂ ਜਾਣਦਾ ਹਾਂ। ਸੈਣਿ ਮਥਾ ਟੇਕ ਕੇ ਵਿਦਿਆ ਭਇਆ । ਫਿਰ ਘਰ ਨੂੰ ਆਇਆ ਸੈਣਿ। ਆਇ ਕਰ ਸੈਣਿ ਛਪੜ ਲਗਾ ਪਟਣੇ। ਤਾਂ ਸਾਧ ਸੰਗਤ ਜੋ ਆਵੈ। ਤਿਸ ਨੂੰ ਘਰ ਲੈ ਆਵੇ ਤੇ ਹੁਕਮ ਮੰਨੇ, ਟਹਿਲ ਕਰੇ. ਪ੍ਰਸ਼ਾਦਿ ਜੇਹਾ ਜੁੜੇ ਤੇਹਾ ਛਕਾਵੇ ਤੇ ਸੇਵਾ ਕਰੇ ਹਥ ਜੋੜ ਕੇ ਮਥਾ ਟੇਕੇ। ਅਰ ਕੋਸ ਭਰ ਨਾਲ ਜਾਇਆ ਕਰੇ । ਤੇ ਛੱਪੜ ਪੁਟਿਆ ਕਰੇ । ਪਿੰਡ ਵਾਲੇ ਆਖਣ ਇਸ ਨੂੰ ਕਿਸੇ ਸਾਧ ਦੀ ਖੁਸ਼ੀ ਹੋਈ ਹੈ ਭਗਤ ਹੈ । ਪਰ ਕੋਈ ਕੋਈ ਆਖਣ ਇਹ ਸ਼ੁਦਾਈ ਹੈ । ਸਾਧਾਂ ਦੀ ਸੇਵਾ ਸੋ ਚਿਤ ਜੋੜ ਰਖੇ । ਭਗਤੀ ਭਗਵਾਨ ਦੀ ਕਰੇ । ਸਾਧ ਸੰਗਤ ਦੀ ਗੋਸ਼ਟਿ ਕਰੇ । ਗੋਬਿੰਦ ਗੋਬਿੰਦ ਸਿਮਰੇ । ਸੰਤਾਂ ਨਾਲ ਪਰੀਤ ਕਰੇ ਜਿਥੇ ਸਾਧ ਸੁਣੇ ਜਾਇ ਕਰ ਲੈ ਆਵੇ ਅਤੇ ਟੋਕਰੀ ਤੇ ਕਹੀ ਪਾਸ ਰਖੇ ਤੇ ਹੀਆ ਆਪਣਾ ਸੋਧੇ ਤੇ ਰਾਮ ਕ੍ਰਿਸ਼ਨ ਦਾ ਜਾਪ ਕਰੇ। ਮਦਨ ਮੂਰਤ ਨੂੰ ਚਿਤ ਮੈ ਧਰੇ । ਹੇ ਠਾਕੁਰ ਮੈਨੂੰ ਦਰਸ਼ਨ ਦੇਹ । ਤੂੰ ਜਗਤ ਕਾ ਕਰਤਾ ਹੈਂ । ਤਰੈਲੋਕੀ ਨਾਥ ਮੈਨੂੰ ਦਰਸ਼ਨ ਦੇਹਿ । ਜੀਕੂੰ ਪ੍ਰਹਿਲਾਦ ਨੂੰ ਦਿਤਾ ਸੀ । ਜੀਕੂੰ ਦਰੋਪਤੀ ਨੂੰ ਦਿਤਾ ਸੀ। ਜੀਕੂੰ ਮੀਰਾਂ ਬਾਈ ਨੂੰ ਦਿਤਾ ਸੀ। ਜੀਕੂੰ ਕਰਮਾ ਬਾਈ ਨੂੰ ਦਿਤਾ ਸੀ। ਇਸ ਤਰ੍ਹਾਂ ਕਹੇ ਪ੍ਰਭ ਜੀ ਮੈਂ ਤੇਰਾ ਗੁਲਾਮ ਹਾਂ। ਟੈਹਲੀਆਂ ਦਾ ਟੈਹਲੀਆ ਹਾਂ ਸਤਿਗੁਰੂ ਅਬਿਨਾਸ਼ੀ। ਬਹੁ ਆਜਜ਼ੀ ਕਰ ਕਰ ਕੇ ਮਥਾ ਟੇਕੇ ਤੇ ਪੈਰੀ

ਪਵੇ ਹਥ ਜੋੜੇ। ਮੈਂ ਗਰੀਬ ਤੇਰਾ ਟਹਿਲੀਆ ਹਾਂ।

ਇਹ ਕਰ ਕਰ ਕੇ ਮਦਨ ਮੂਰਤਿ ਦਾ ਧਿਆਨ ਕਰੇ। ਤਬ ਫਿਰ ਕਹੀ ਟੋਕਰੀ ਫੜ ਕੇ ਪੁਟਣ ਲਗੇ ਤੇ ਬਹੁ ਚਿੰਤਾ ਕਰੇ। ਹੇ ਸੁਆਮੀ ਭਗਵਾਨ ਜੀ ਦੇਹਿ ਦਰਸ਼ਨ ਤੇ ਸਾਧ ਸੰਗਤ ਕੀ ਟਹਿਲ ਕਰੇ ਤੇ ਘਰ ਲੈ ਆਵੇ। ਪੂਜਾ ਕਰੇ ਤੇ ਰਾਜ਼ੀ ਕਰ ਕੇ ਤੋਰੇ। ਗਿਆਨ ਗੋਸਟਿ ਕਰੇ। ਪ੍ਰੇਮ ਕਰ ਕੇ ਮਨ ਜੋੜੇ ਮਦਨ ਮੂਰਤ ਸੋ। ਗੋਬਿੰਦ ਜੋ ਸਾਂਵਲੀ ਮੂਰਤ ਹੈ ਭਗਵਾਨ ਦੀ, ਤਿਸ ਨੂੰ ਸਿਮਰਕੇ ਮਥਾ ਟੇਕੇ। ਤੇ ਕਹੇ ਹੇ ਭਗਵਾਨ ਜੀ ਮੈਨੂੰ ਦਰਸ਼ਨ ਦੇਹਿ ਗੁਲਾਮ ਨੂੰ।

ਇਹ ਬਚਨ ਕਰ ਕੇ ਫਿਰ ਕਹੀ ਪਕੜੇ ਤੇ ਨਈਆਣਾ ਤੀਰਥ ਪੁਟੇ। ਸਾਧ ਸੰਗਤ ਜੋ ਧਰਮਸਾਲਾ ਹੈਨ ਤਿਸ ਨੂੰ ਭੀ ਮਥਾ ਟੇਕੇ। ਪਾਣੀ ਢੋਇਆ ਕਰੇ। ਸੰਤ ਸਾਧ ਬਹੁਤ ਖੁਸ਼ੀਆਂ ਕਰਨ। ਸੈਣਿ ਮਥਾ ਟੇਕੇ ਤੇ ਪ੍ਰੇਮ ਕਰਕੇ ਭਗਤੀ ਕਰੇ ਪਰਮੇਸ਼ਰ ਦੀ। ਸੰਤਾਂ ਦੀ ਟੈਹਲ ਕਰੇ ਹੁਕਮ ਮੰਨੇ ਅਰ ਮੁਠੀਆਂ ਭਰੇ। ਮਹਾਂਪੁਰਖਾਂ ਦੀ ਸੇਵਾ ਕਰੇ, ਅੰਤਰ ਧਿਆਨ ਲਗਾਵੇ। ਜੋ ਗੁਰ ਮੰਤਰ ਸੰਤਾਂ ਕਿਹਾ ਹੈ ਸੋ ਕਰੇ, ਅਰ ਸਾਧ ਦਾ ਗਿਆਨ ਖੋਜੇ। ਸੰਤ ਕੈਹਣ ਇਸ ਨੂੰ ਵਡਾ ਪ੍ਰੇਮ ਹੈ ਤੇ ਪ੍ਰੇਮ ਬਹੁਤ ਬੁਰੀ ਬੁਲਾਇ ਹੈ। ਆਪਣਾ ਘਰ ਫੂਕਕੇ ਅਉਰ ਦਾ ਜਲਾ ਦੇਂਦਾ ਹੈ। ਸੋਈ ਪ੍ਰੇਮ ਸੈਣਿ ਪਾਸ ਹੋਵੇਗਾ। ਇਹ ਵਡਾ ਭਗਤ ਹੈ ਸੈਣਿ ਤੇ ਸੰਤਾਂ ਦੀਆਂ ਖੁਸ਼ੀਆਂ ਲੈਂਦਾ ਹੈ ਤੇ ਪਰਮੇਸ਼ਰ ਦੀ ਭਗਤੀ ਕਰਦਾ ਹੈ। ਅਰ ਸੰਤਾਂ ਦੀ ਚਰਨੀ ਲਗਾ ਰਹਿੰਦਾ ਤੇ ਰਾਮ ਕ੍ਰਿਸ਼ਨ ਦਾ ਜਾਪ ਕਰਦਾ ਹੈ ਤੇ ਪੈਰ ਸੰਤਾਂ ਦੇ ਧੋ ਕੇ ਪੀਂਦਾ ਹੈ। ਅਰ ਸੰਤਾਂ ਕੀ ਧੂੜ ਲੈ ਕੇ ਮੱਥੇ ਲਾਉਂਦਾ ਹੈ। ਤੇ ਗੋਬਿੰਦ ਸਿਮਰਨ ਕਰੇ। ਸਾਧ ਕੀ ਸੇਵਾ ਕਰੇ ਤੇ ਹਰਿ ਹਰਿ ਜਪਦਾ ਰਹੇ ਤੇ ਸੈਣਿ ਦੀ ਮਾਈ ਤੇ ਪਿਓ ਮੁਕੰਦ ਰਾਓ ਕਹੇ ਸਾਧ ਜੋ ਇਸ ਨੂੰ ਕਹੂ ਜੋ ਇਥੇ ਹੀ ਰਹੇ ਤੇ ਸੰਤਾਂ ਦੀ ਸੇਵਾ ਕਰੇ ਤੇ ਘਰ ਰਹੋ। ਨੇਆਣਾ ਪੁਟੇ।

ਗੋਬਿੰਦ ਦਾ ਭਜਨ ਕਰੇ । ਨਾਰਾਂਇਣ ਨੂੰ ਘਰ ਹੀ ਬੈਠਾ ਸੇਵੈ । ਸੰਤ ਨੇ ਸੈਣਿ ਨੂੰ ਆਖਿਆ ਤੇਰੇ ਮਾਪੇ ਆਖਦੇ ਹਨ ਸੈਣਿ ਤੂੰ ਘਰ ਹੀ ਰਹੁ । ਤਬ ਸੈਣਿ ਨੇ ਆਖਿਆ ਭਲਾ ਜੀ ਜੋ ਤੁਸੀਂ ਕਹੁ ਸੋ ਕਰਾਂਗੇ । ਤਬ ਸੈਣਿ ਕਹੀ ਤੇ ਛੱਜ ਲੈਕਰ ਤੁਰਿਆ । ਨਈਆਂਣਾ ਛੱਪੜ ਨੂੰ ਗਿਆ । ਜਾਇ ਕਰ ਲਗਾ ਪਟਨੇ ।

## ਸੈਣ ਜੀ ਨੂੰ ਉਪਦੇਸ਼ ਕਰਨਾ ਬ੍ਰਹਮ ਗਿਆਨ ਦਾ

ਇਕ ਸਾਧੂ ਵੇਖੇ ਤੁਰਿਆ ਆਂਵਦਾ ਹੈ । ਤਾਂ ਦੌੜ ਕੇ ਸਾਧ ਦੇ ਚਰਨ ਪਕੜ ਕਰ ਸੇਵਾ ਲਗਾ ਕਰਨ । ਅਰ ਮੁਠੀਆਂ ਭਰ ਸਾਧ ਨੂੰ ਘਰ ਲੈ ਆਇਆ ਤੇ ਬਹੁਤ ਸੇਵਾ ਕੀਤੀ ਸੁ । ਸਾਧੂ ਨੂੰ ਆਖੇ ਮੈਨੂੰ ਭਗਤੀ ਰਾਮ ਦੀ ਦੱਸੋ ਜੀ । ਸਾਧ ਵਡਾ ਭਗਤ ਰਾਮ ਦਾ ਸੀ । ਤਬ ਸਾਧ ਆਗਿਆ ਮੰਨ ਕੇ ਲਗਾ ਗਿਆਨ ਗੋਸਟਿ ਕਰਨ ।

ਬ੍ਰਾਹਮਣ ਸਾਧੂ ਥਾ । ਤਾਂ ਉਸ ਬ੍ਰਹਮ ਗਿਆਨ ਨੂੰ ਛੇੜਿਆ । ਜਿਹੜਾ ਰਾਜਾ ਜਨਕ ਨੂੰ ਰਿਖੀ ਨੇ ਦਸਿਆ ਸੀ । ਸੋਈ ਗਿਆਨੁ ਬ੍ਰਾਹ-ਮਣ ਲਗਾ ਕਰਨੇ । ਰਾਜਾ ਹਿਰਦਾ ਸੋਧਨਾ ਅਰ ਦਇਆ ਕਰਨੀ, ਸਰਬ ਮੇਂ ਰੂਪ ਨਾਰਾਇਣ ਕਾ ਪੇਖਣਾ, ਵੰਡ ਖਾਣਾ, ਖਿਮਾਂ ਕਰਨੀ, ਓਅੰਕਾਰ ਓਅੰਕਾਰ ਜਪਣਾ, ਸਚ ਬੋਲਣਾ, ਧਰਮ ਰਖਣਾ, ਸਾਬਤੀ ਗੁਰੂ ਨਾਲ ਰਖਣੀ, ਹਰਿ ਨਾਮ ਜਪਣਾ, ਤ੍ਰਿਕੁਟੀ ਸੋਧਨੀ, ਸੁੰਨ ਦਾ ਪੇਖਨਾ, ਸ਼ਬਦ ਦਾ ਸੋਧਣਾ, ਆਠ ਪਹਿਰ ਸਿਮਰਨਾ, ਘੜ ਨਹੀਂ ਪਾਵਨੀ, ਜੋਤਿ ਦਾ ਧਿਆਨ ਕਰਨਾ, ਸਤਿ ਬੋਲਣਾ, ਗੁਰੂ ਕੀ ਚਰਨੀਂ ਰਹਿਣਾ, ਜੀ ਮੇਂ ਦਯਾ ਕਰਨੀ, ਸਤਿ ਬੋਲਣਾ, ਹੁਕਮ ਮੰਨਣਾ, ਅੰਮ੍ਰਿਤ ਵੇਲੇ ਨਾਮ ਜਪਣਾ, ਸਾਧ ਸੰਗਤ ਦੀ ਸੇਵਾ ਕਰਨੀ, ਜੋ ਅਲਖ ਪੁਰਖ ਦਾ ਜਾਪ ਕਰਨਾ, ਰੂਪ ਜੋ

ਨਾਰਾਇਣ ਦਾ ਤਿਸ ਵਿਚ ਚਿਤ ਧਰਨਾ। ਜੋ ਮਦਨ ਮੂਰਤ ਗੋਬਿੰਦ ਦੀ ਹੈ ਤਿਸ ਵਿਚ ਧਿਆਨ ਰਖਣਾ। ਪ੍ਰੇਮ ਕਰਕੇ ਭਗਤੀ ਕਰਨੀ ਪਰਮੇਸ਼ਰ ਦੀ। ਮੂਰਤ ਗੋਬਿੰਦ ਕੀ ਜੋ ਨਿਸਚਾ ਪਾਰਬ੍ਰਹਮ ਦਾ ਧਿਆਨ ਧਾਰ ਕੇ। ਜੋ ਜਨ ਸਿਮਰਦੇ ਹੈਨ ਸੋ ਪਰਮ ਪਦ ਪਾਂਵਦੇ ਹਨ। ਨਾਰਾਇਣ ਭਗਤੀ ਕਰ ਫਿਰ ਜਨਮ ਧਾਰਦੇ ਨੇ ਸੋ ਮੁਕਤ ਨੂੰ ਪ੍ਰਾਪਤ ਹੋਣਗੇ। ਜਨਮ ਜਨਮ ਭਗਤੀ ਪ੍ਰਾਪਤ ਹੋਵੇਗੀ ਤੇ ਪ੍ਰੀਤਮ ਕੀ ਭਗਤੀ ਨੂੰ ਪਹੁੰਚੇਂਗੇ। ਅਰ ਸਾਧ ਸੰਗਤ ਦੀਗੋਸਟਿਹੋਵੇਗੀ ਪਰੇਮ ਨਾਲ ਭਗਤੀ ਕਰੇ ਸਾਧ ਦਾ ਸੈਗ ਹੋਵੇ।

ਤਬ ਸੈਣਿ ਬੋਲਿਆ—ਪ੍ਰਭੂ ਮੁਹ ਕੋ ਇੰਦਰੀਆਂ ਖੁਆਰ ਕਰਦੀਆਂ ਹੈਨ। ਇਹ ਜੋ ਇੰਦਰੀਆਂ ਹਨ ਸੋ ਵਿਕਾਰ ਦਾ ਮੂਲ ਹਨ। ਜੇਕਰ ਮੂੰਦ ਕਰੀਏ ਤਾਂ ਪਰਾਣਾ ਦਾ ਅੰਤ ਹੋਇ ਜਾਤਾ ਹੈ।

ਤਬ ਸਾਧ ਬੋਲਿਆ ਸੈਣਿ ਸੋਈ ਜੋ ਇੰਦਰੀ ਵਸ ਕਰ ਰਖੀਐ। ਜਿਧਰ ਮਨ ਜਾਇ ਉਧਰੋਂ ਮੋੜ ਲਈਐ। ਇੰਦਰੀਆਂ ਮਨ ਕੇ ਵਸਿ ਹੈਣ। ਸੈਣਿ ਤੂੰ ਡਰ ਮਤ।

ਫਿਰ ਸੈਣਿ ਕਹਿਆ ਸਾਧ ਜੀ ਮੈਨੂੰ ਸਚੀ ਬਾਤ ਦਸੋ ਭਗਵਾਨ ਮਿਲੇ ਮੈਨੂੰ। ਤਬ ਬ੍ਰਾਹਮਣ ਬੋਲਿਆ ਸੈਣਿ ਤੂੰ ਰਾਮ ਕ੍ਰਿਸ਼ਨ ਕਾ ਜਾਪੁ ਕਰ ਕੇ ਮਨ ਨੂੰ ਵਸ ਕਰੋ। ਰਾਮ ਨਾਮ ਭਜਨ ਕਰੋ। ਤੇ ਦਿਲ ਨੂੰ ਵਸ ਵਿਚ ਕਰਨਾ ਤੇ ਸਾਧੂ ਵਿਦਿਆ ਹੋ ਗਿਆ।

ਸੈਣਿ ਦੇ ਦਿਲ ਵਿਚ ਏਹ ਆਵੇ ਜੋ ਮੈਨੂੰ ਪ੍ਰੇਮ ਵਾਲਾ ਮਿਲੇ। ਗੁਰ ਮੰਤਰ ਸਿਖਾਵੇ ਤਾਂ ਉਧਾਰੇ। ਤਾਂ ਇਕ ਸਾਧੂ ਧਰਮਾਤਮਾ ਆਇਆ ਸੀ। ਤਬ ਸੈਣਿ ਨੂੰ ਕਿਹਾ ਕੋਈ ਸਾਧੂ ਦੀ ਜਗਾ ਤਾਂ ਦਸੋ। ਸੈਣਿ ਨੇ ਕਿਹਾ ਤੁਸੀਂ ਸਾਡੇ ਘਰ ਹੀ ਚਲੋ ਤੇ ਡੇਰਾ ਕਰੋ। ਤਾਂ ਸਾਧ ਆਖਿਆ ਤੂੰ ਕੌਣ ਹੁੰਦਾ ਹੈਂ ? ਤਾਂ ਸੈਣਿ ਬੋਲਿਆ ਜੀ ਮੈਂ ਤਾਂ ਨਾਈ ਹੁੰਦਾ ਹਾਂ ਪਰ ਸੰਤਾਂ

ਦਾ ਟਹਿਲੀਆ ਹਾਂ ।

ਤਬ ਸਾਧ ਸੈਣਿ ਦੇ ਨਾਲ ਤੁਰ ਪਿਆ ਤੇ ਕਿਹਾ ਅਸੀਂ ਤਾਂ ਦੁਧ ਪੀਵਾਂਗੇ ਪਰ ਤੂੰ ਤਾਂ ਗਰੀਬ ਹੈਂ । ਤੂੰ ਦੁਧ ਕਿਥੋਂ ਲਿਆਵੇਂਗਾ । ਕੀ ਗਊ ਹੈ ਕੋਈ ? ਤਬ ਸੈਣਿ ਬੋਲਿਆ ਜੀ ਸਾਡੇ ਭੈਂਸ ਹੈ ਦੁਧ ਦੇਂਦੀ ਹੈ ਸੋ ਪੀਓ । ਸਾਧ ਦਾ ਡੇਰਾ ਕਰਾਇਆ ਕੋਠੇ ਉਤੇ । ਸੈਣਿ ਲਗਾ ਉਸ ਸਾਧ ਨੂੰ ਮੁਠੀਆਂ ਭਰਨ । ਸਾਧ ਬਹੁਤ ਪ੍ਰਸੰਨ ਹੋਇਆ ਤੇ ਕਹਿਣ ਲਗਾ ਤੂੰ ਤੋ ਭਗਤ ਹੈਂ ਅਸਾਂ ਸੁਣਿਆ ਥਾ ਤੇਰਾ ਭੀ ਦਰਸ਼ਨ ਸਾਨੂੰ ਪ੍ਰਾਲਬਤ ਸੀ । ਤਬ ਸੈਣਿ ਕਹਿਆ ਸੰਤ ਜੀ ਮੈਨੂੰ ਰਾਮ ਕੀ ਭਗਤੀ ਦਸੋ । ਤਬ ਸਾਧ ਨੇ ਸੈਣਿ ਨੂੰ ਕਿਹਾ ਤੂੰ ਤਾਂ ਰਾਮ ਕਾ ਪਿਆਰਾ ਹੈਂ ।

ਸੈਣਿ ਨੇ ਕਿਹਾ ਜੀ ਮੈਨੂੰ ਗੁਰਮੰਤਰ ਕੋਈ ਦਸੋ । ਸੰਤ ਨੇ ਕਿਹਾ— ਰਾਮ ਰਾਮ ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ ਜਪਿਆ ਕਰੋ । ਗੋਬਿੰਦ ਗੋਬਿੰਦ ਕਾ ਭਜਨ ਕਰਿਆ ਕਰ । ਇਹ ਮੰਤਰ ਵਡਾ ਹੈ । ਰਖੀਸ਼ਰ ਤਪੀਸਰ ਇਹ ਮੰਤਰ ਜਪਦੇ ਥੇ । ਜੇ ਕੋਈ ਜਪੇ ਰਾਮ ਨਾਲੋਂ ਹੋਰ ਕੌਣ ਵਡਾ ਹੈ । ਤੇ ਜੋ ਮਦਨ ਮੂਰਤ ਕ੍ਰਿਸ਼ਨ ਕੀ ਸਾਂਵਲੀ ਤਿਸ ਨੂੰ ਸਿਮਰਿਆ ਕਰ । ਜੋ ਮੂਰਤ ਚਿਤ ਮੇਂ ਧਾਰ ਕੇ ਸਿਮਰੇ ਤਿਸ ਨੂੰ ਮਕਰ ਦੀ ਨਿਆਈਂ ਦਰਸ਼ਨ ਹੁੰਦਾ ਹੈ ।

## ਦਿਲੀ ਜਾਣਾ ਸੈਣਿ ਜੀ ਨੇ

ਤਬ ਸੈਣਿ ਦਾ ਚਿਤ ਠਹਿਰਿਆ । ਭਗਤੀ ਪ੍ਰੇਮ ਸੋ ਲਗਾ ਕਰਨ । ਤਬ ਸਾਧੂ ਸੰਗਤ ਦਾਸ ਵਿਦਿਆ ਹੋਇਆ । ਮੁਲਖ ਲਗਾ ਵੀਰਾਨ ਹੋਣ ਕਾਲ ਪੜਾ ਥਾ । ਸੈਣਿ ਭੀ ਡੋਲਿਆ ਤੇ ਕਿਹਾ ਭਾਈ ਜਜਮਾਨ ਸਾਡਾ ਦਿਲੀ ਮੂੰਹ ਥਾ ਉਹਾਂ ਚਲੀਐ । ਲੋਕ ਉਠ ਉਠ ਜਾਂਦੇ ਥੇ । ਸੈਣਿ ਭੀ ਤੁਰ

ਪਿਆ । ਲੋਕ ਮਰਦੇ ਭੀ ਜਾਂਦੇ ਸਨ ਕਾਲ ਬਡਾ ਭਾਰਾ ਪਿਆ ਥਾ । ਸੈਣਿ ਰਾਮ ਕੀ ਭਗਤੀ ਸੋ ਪ੍ਰੀਤ ਕਰੇ ਤੇ ਸੈਣਿ ਦੀ ਮਾਈ ਤੈਂ ਪਿਤਾ ਮੁਕੰਦ ਭੀ ਤੁਰਿਆ । ਸੈਣਿ ਦੀ ਵਹੁਟੀ ਭੀ ਤੁਰੀ । ਨਈ ਪੁਤ੍ਰ ਸੈਣਿ ਦਾ ਭੀ ਤੁਰਿਆ ਤੇ ਹੋਰ ਸਾਥ ਭੀ ਢੇਰ ਤੁਰਿਆ । ਸੈਣਿ ਨੇ ਕਿਹਾ ਦਸੀਂ ਦਿਨੀ ਅਪੜਾਂਗੇ । ਸੈਣਿ ਜਜਮਾਨ ਨੂੰ ਜਾਇ ਮਿਲਿਆ ਬਾਰੀਂ ਦਿਨੀਂ । ਜਜਮਾਨ ਨੇ ਕਿਹਾ ਤੁਸਾਨੂੰ ਇਕ ਘਰ ਨਵੇਕਲਾ ਚਾਹੀਏ । ਸੈਣ ਨੇ ਕਿਹਾ ਭਲਾ ਜੀ ਹਛਾ ਕੰਮ ਹੈ ।

ਤਬ ਸੈਣਿ ਕਹਿਆ ਕੋਈ ਰੋਜ਼ਗਾਰ ਭੀ ਦਸੋ ਸੋਈ ਕਰੀਏ । ਤਬ ਸੈਣਿ ਕਿਹਾ ਭਾਈ ਜਜਮਾਨ ਜੀ ਸ਼ਹਿਰ ਮੇਂ ਰੋਜ਼ਗਾਰ ਤੁਰੇਗਾ । ਤਾਂ ਹਜਾਮਤ ਕਰ ਆਈਏ । ਜਜਮਾਨ ਨੇ ਆਖਿਆ ਜਾਹ ਕਰ । ਤਬ ਸੈਣਿ ਸ਼ਹਿਰ ਮੇਂ ਗਇਆ । ਜਾਇ ਕਰ ਲਗਾ ਫਿਰਨੇ । ਤਬ ਇਕ ਸਿਪਾਹੀ ਆਇਆ । ਉਸ ਕਿਹਾ ਦੀਵਾਨ ਦੀ ਹਜਾਮਤ ਕਰ ਆਓ । ਤਾਂ ਸੈਣਿ ਨੇ ਕਿਹਾ ਮੈਂ ਚਲਦਾ ਹਾਂ ।

ਤਬ ਸੈਣਿ ਤੁਰ ਪਿਆ ਉਸ ਨਾਲ ਅਰ ਕਿਹਾ ਜੀ ਹਜਾਮ ਤਾਂ ਆਇਆ ਹੈ । ਤਬ ਸੈਣਿ ਨੂੰ ਕਹਿਆ ਉਸ ਨਖ ਉਤਾਰ । ਤਬ ਸੈਣਿ ਨੇ ਨਖ ਉਤਾਰੇ ਤੇ ਕਿਹਾ ਪਾਣੀ ਲੈ ਆਓ । ਅਰ ਗੁਲਾਮ ਪਾਣੀ ਲੈ ਕੇ ਆਇਆ । ਸੈਣਿ ਨੇ ਹਜਾਮਤ ਕਰੀ ਬਹੁਤ ਚੰਗੀ । ਤਬ ਸੋਹਣ ਦੀਵਾਨ ਨੇ ਰਿਹਾ ਤੂੰ ਸਾਡੇ ਪਾਸ ਰਹੋ । ਸੈਣਿ ਕਿਹਾ ਮੇਰੀ ਮਾਈ ਪਿਤਾ ਕਹੇਗਾ ਸੋ ਕਰਾਂਗਾ । ਤਬ ਸੋਹਨ ਕਿਹਾ ਰਸਦ ਪਾਣੀ ਲਿਆ ਕਰ । ਤਬ ਸੈਣਿ ਤਿੰਨ ਸੇਰ ਆਟਾ ਕਚਾ ਰੋਜ਼ ਪਾਇਆ । ਤਬ ਸੈਣਿ ਦੀਵਾਨ ਦੀ ਸੇਵਾ ਕਰੇ ਤੇ ਤਿੰਨ ਸੇਰ ਆਟਾ ਰੋਜ਼ ਪਾਵੇ ।

ਦਿਨੇ ਸਾਧ ਦੀ ਸੰਗਤ ਕਰੇ ਤੇ ਰਾਤ ਦੀਵਾਨ ਦੀ ਚਾਕਰੀ ਕਰੇ । ਅਰ ਸਾਧ ਕੀ ਗੋਸਟਿ ਕਰਿਆ ਕਰੇ । ਤੇ ਜਿਥੇ ਕਥਾ ਕੀਰਤਨ ਹਰਿ ਕੀ

ਹੋਵੇ ਤਿਥੇ ਜਾਵੇ। ਰਾਮ ਦੀ ਭਗਤੀ ਕਰੇ। ਪਰੇਮ ਸੋ ਹਰਿ ਕੀਰਤ ਕਰੇ। ਨਾਮ ਸੋ ਪ੍ਰੀਤ ਕਰੇ। ਜੋ ਕੋਈ ਸਾਧ ਸੰਤ ਹੋਵੇ ਉਸ ਨੂੰ ਪੂਜੇ। ਗੋਬਿੰਦ ਦਾ ਭਜਨ ਕਰੇ। ਸਾਧ ਨੂੰ ਸੇਵੇ। ਰਾਮ ਰਾਮ ਜਪਦਾ ਰਹੇ। ਜੋ ਕੋਈ ਸੰਤ ਸੁਣੇ ਉਥੇ ਜਾਵੇ। ਸੇਵਾ ਕਰੇ ਹਰਿ ਕੀਰਤ ਕਰੇ। ਕ੍ਰਿਸ਼ਨ ਕ੍ਰਿਸ਼ਨ ਦਾ ਦਾ ਜਾਪ ਕਰੇ। ਸਾਧ ਨੂੰ ਸੇਵੇ। ਹੋਰ ਜੋ ਕੋਈ ਅਰਥੀਆ ਆਇ ਮੰਗੇ ਹੁੰਦਾ ਰਖੇ,ਨਾਹੀ। ਅਰ ਦੀਵਾਨ ਨੇ ਪਉਲਾ ਰੋਜ਼ ਕੀਆ। ਸੋ ਦੋ ਆਨੇ ਰੋਜ਼ ਪੁੰਨ ਕਰੇ। ਸਾਧਾਂ ਨੂੰ ਸੇਵੇ। ਦਇਆ ਕਰੇ। ਸੇਵਾ ਕਰੇ। ਮਦਨ ਰੂਪ ਗੋਬਿੰਦ ਕੀ ਰੂਪ ਧਾਰ ਕੇ ਚਿਤ ਵਿਚ ਰਖੇ। ਅਰ ਜੋ ਕੋਈ ਅਰਜ਼ ਕਰੇ ਸੋ ਦਇਆ ਕਰ ਕੇ ਜਾ ਕੇ ਕਹੇ ਦੀਵਾਨ ਨੂੰ ਆਰਥੀ ਕਾ ਕਾਰਜ ਕਰ ਦੇਵੇ। ਨਾਰਾਇਣ ਦਾ ਭਾਉ ਕਰੇ।

## ਸੈਣਿ ਨੇ ਨੌਕਰ ਹੋਣਾ ਰਾਜੇ ਪਾਸ

ਉਹ ਦੀਵਾਨ ਰਾਜਾ ਸੁਖਦੇਵ ਦਾ ਸੀ। ਰਾਜਾ ਦੇ ਪੁਤਰ ਜੈਦੇਵ ਤੇ ਜੈਪਾਲ ਸਨ। ਰਾਜਾ ਬਡਾ ਧਰਮਗ ਸੀ ਤੇ ਦੀਵਾਨ ਭੀ ਭਲਾ ਸੀ। ਦੀਵਾਨ ਨੇ ਕਿਹਾ ਜੋ ਕੋਈ ਮੇਰਾ ਚਾਕੁਰ ਹੋਵੇ ਤਾਂ ਜੈਪੁਰ ਨੂੰ ਚਲੇ ਤੇ ਸੈਣਿ ਨੂੰ ਕਹਿਆ ਕਿਉਂ ਚਲ ਤੂੰ ਭੀ ਜੈਪੁਰ ਨੂੰ। ਤਾਂ ਸੈਣਿ ਕਹਿਆ ਜੀ ਮੈਂ ਮਾਤਾ ਪਿਤਾ ਨੂੰ ਛੱਡ ਕੇ ਕੀਕੂੰ ਜਾਵਾਂ। ਤਬ ਦੀਵਾਨ ਨੇ ਕਹਿਆ ਰੋਟੀ ਬਹੁਤ ਹੈ ਚਲੁ। ਤਬ ਸੈਣਿ ਕਹਿਆ ਜੀ ਹਥ ਜੋੜ ਕੇ ਮੈਨੂੰ ਛਡ ਜਾਹ। ਦੀਵਾਨ ਨੇ ਕਿਹਾ ਜੋ ਸਾਡਾ ਹਾਲ ਸੋ ਇਸ ਦਾ ਚਲ।

ਤਬ ਸੈਣਿ ਤੁਰ ਪਿਆ। ਤੇ ੧੦ ਦਿਨ ਪਿਛੋਂ ਜਾਇ ਪਹੁੰਚੇ। ਤਾਂ ਦੀਵਾਨ ਨੇ ਘਰ ਦਿਵਾਇ ਦਿਤੇ ਤੇ ਦਾਣੇ ੨੫ ਮਣ ਪਾਇ ਦਿਤੇ। ਬਹੁਤ ਸਰਫ ਰਾਜੀ ਕੀਤਾ ਤੇ ਕਹਿਆ ਤੇਰੀ ਚਾਕਰੀ ਰਾਜਾ ਸੋ ਲਵਾ ਦੇਵਾਂਗੇ।

ਤਬ ਦੀਵਾਨ ਰਾਜਾ ਕੋਲ ਜਾਵੇ ਤਾਂ ਸੈਣਿ ਭੀ ਜਾਵੇ। ਫਿਰ ਸੈਣਿ ਨੂੰ ਰਾਜਾ ਕਹੇ ਸੈਣਿ ਤੇਰਾ ਵਤਨ ਕੌਣ ਹੈ। ਸੈਣਿ ਨੇ ਕਿਹਾ ਮੇਰਾ ਵਤਨ ਪੰਜਾਬ ਹੈ। ਰਾਜਾ ਨੇ ਕਿਹਾ ਤੂੰ ਦੀਵਾਨ ਦਾ ਨੌਕਰ ਹੈਂ ਸੈਣਿ ਨੇ ਕਿਹਾ ਜੀ ਮਹਾਰਾਜ। ਕੰਮ ਕੀ ਕਰਦਾ ਹੈਂ ? ਸੈਣ ਨੇ ਕਿਹਾ ਹਜਾਮਤ ਕਰਦਾ ਹਾਂ ਤੇ ਹੋਰ ਜੋ ਕੁਝ ਕਹੇ ਸੋ ਕਰਦਾ ਹਾਂ ਮਹਾਰਾਜ। ਰਾਜੇ ਨੇ ਕਿਹਾ ਅਰੇ ਨਾਈ ਕੇ ਹਮਾਰੇ ਤਾਈਂ ਮੁਠੀ ਭਰੋ। ਸੈਣ ਕਿਹਾ ਭਲਾ ਜੀ ਮੈਂ ਟਹਿਲ ਹੀ ਕਰਨੀ ਹੈ।

ਫਿਰ ਸੈਣਿ ਨੇ ਕਿਹਾ ਜੀ ਦੀਵਾਨ ਉਡੀਕਦਾ ਹੋਵੇਗਾ। ਰਾਜੇ ਨੇ ਮੇਰੇ ਤਾਈਂ ਫਿਰ ਮਿਲੀਂ। ਸੈਣਿ ਨੇ ਕਿਹਾ ਭਲਾ ਹੋਵੇ ਜੀ ਤੇਰੇ ਪਾਸ ਹੀ ਹਾਂ। ਸੈਣਿ ਗਿਆ ਦੀਵਾਨ ਪਾਸ। ਸੈਣਿ ਨੇ ਕਿਹਾ ਮੇਰੇ ਤਾਈਂ ਰਾਜਾ ਕਹਿੰਦਾ ਹੈ ਮੈਨੂੰ ਫਿਰ ਮਿਲੀਂ। ਦੀਵਾਨ ਨੇ ਕਿਹਾ ਮੇਰੀ ਚਾਕਰੀ ਕਰੇਗਾ ਕਿ ਉਸ ਦੀ। ਸੈਣਿ ਕਿਹਾ ਮੇਰਾ ਪਿਤਾ ਉਸ ਦੀ ਕਰੇ ਤੇ ਨਈ ਤਾ ਆਈ ਆਣ ਹੈ। ਅਤੇ ਮੈਂ ਤੇਰਾ ਸੇਵਕ ਹਾਂ। ਰਾਜਾ ਤੈਨੂੰ ਜਾਣਦਾ ਹੈ। ਦੀਵਾਨ ਗਿਆ ਰਾਜੇ ਪਾਸ। ਰਾਜਾ ਦੀਵਾਨ ਨੂੰ ਕਹੇ ਦੀਵਾਨ ਜੀ ਸਾਨੂੰ ਕੋਈ ਨੌਕਰ ਰੱਖ ਦੇ। ਸੈਣਿ ਵਰਗਾ ਚਾਹੀਦਾ ਹੈ। ਤਾਂ ਦੀਵਾਨ ਨੇ ਕਿਹਾ ਹਮਾਰੀ ਨੌਕਰੀ ਉਸ ਕਾ ਪਿਤਾ ਕਰੇਗਾ ਤੇ ਤੁਮਾਰੀ ਸੈਣਿ ਕਰੇਗਾ। ਸੈਣਿ ਨੇ ਕਿਹਾ ਜੀ ਜੋ ਕੁਝ ਕਹੋ ਸੋ ਕਰਾਂਗੇ।

ਸੈਣਿ ਨੂੰ ਰਾਜਾ ਸੁਖਦੇਵ ਕੇ ਪਾਸ ਭੇਜਿਆ। ਤਬ ਸੁਖਦੇਵ ਨੇ ਕਿਹਾ ਸੈਣਿ ਤੂੰ ਕੀ ਦਰਮਾਹਾ ਦੀਵਾਨ ਤੈਨੂੰ ਦੇਂਦਾ ਹੁੰਦਾ ਹੈ। ਸੈਣਿ ਨੇ ਕਿਹਾ ਜੀ ਜੋ ਕੁਝ ਦੇਂਦਾ ਹੈ ਸੋ ਲੈਂਦਾ ਹਾਂ। ਰਾਜੇ ਨੇ ਕਿਹਾ ਮੈਂ ਤੈਨੂੰ ਰਾਜ਼ੀ ਰਖਾਂਗਾ। ਸੈਣਿ ਨੇ ਕਿਹਾ ਜੀ ਜੋ ਤੁਸਾਡੀ ਕ੍ਰਿਪਾ ਸੋ ਕਰੋ। ਰਾਜਾ ਬਹੁਤ ਸਰਫਰਾਜ਼ ਹੋਇਆ।

ਰਾਜੇ ਨੇ ਕਿਹਾ ਜਾ ਕੇ ਸਾਡੇ ਨਖ ਉਤਾਰ ਸ਼ਸਤਰ ਲੈ ਆਓ।

ਤਬ ਸੈਣਿ ਨੇ ਸ਼ਸਤ੍ਰ ਆਂਦੇ । ਤੇ ਰਾਜੇ ਨੂੰ ਮੁਕਰ ਦਿਖਾਇਆ । ਦਿਖਾਇਕੇ ਨਹੁੰ ਉਤਾਰੇ । ਤਬ ਰਾਜਾ ਬਹੁਤ ਖੁਸ਼ੀ ਭਇਆ । ਤੇ ਕਿਹਾ ਸੈਣਿ ਤੂੰ ਹਮਾਰੇ ਪਾਸ ਹੀ ਰਹਿਆ ਕਰੋ ।

ਤਬ ਸੈਣਿ ਰਾਜਾ ਕੇ ਪਾਸ ਹਮੇਸ਼ਾਂ ਹੀ ਰਹੇ । ਸੈਣਿ ਰਾਜਾ ਦਾ ਨੌਕਰ ਠੈਹਰਿਆ । ਤਬ ਸੈਣਿ ਰਾਜਾ ਕੀ ਸੇਵਾ ਕਰੇ ਤੇ ਰਾਜਾ ਸੈਣਿ ਨੂੰ ਬੜਾ ਕੁਛ ਦਿਆ ਕਰੇ।ਸੈਣਿ ਰਾਜਾ ਦੇ ਹਮੇਸ਼ਾ ਪਾਸ ਰਿਹਾ ਕਰੇ।ਤਾਂ ਸੰਤਾਂ ਦੀ ਸੇਵਾ ਕਰੇ । ਧਰਮਸਾਲਾ ਦਾ ਪਾਣੀ ਢੋਇਆ ਕਰੇ ਤੇ ਸੇਵਾ ਕਰੇ । ਜੇ ਕੋਈ ਕਿਤੇ ਸਾਧ ਸੁਣ ਪਾਵੇ ਜਾਇਕੇ ਘਰ ਲੈ ਆਵੇ । ਬਹੁਤ ਖਿਦਮਤ ਕਰੇ ਤੇ ਸੇਵਾ ਕਰੇ । ਵਿਤ ਤੋਂ ਬਾਹਰੀ ਸਾਧ ਨੂੰ ਸੇਵੇ ਹਰਿ ਭਗਤਿ ਕਰੇ ਤੇ ਨਾਰਾਇਣ ਨੂੰ ਕਹੇ ਹੇ ਪ੍ਰਭੂ ਜੀ ਮੈਨੂੰ ਦਰਸ਼ਨ ਦਿਓ । ਜੀਕੂੰ ਪ੍ਰਹਿਲਾਦ ਤਾਰਿਆ ਹੈ ਤਿਵੇਂ ਮੈਨੂੰ ਕ੍ਰਿਪਾ ਕਰੋ ।

ਇਹ ਬਚਨ ਸੈਣਿ ਕਰਿਆ ਕਰੇ ਤੇ ਹਥ ਜੋੜ ਕੇ ਪੈਰੀਂ ਪਏ ਤੇ ਕਹੇ ਪ੍ਰਭ ਜੀ ਮੈਂ ਤੇਰੀ ਸ਼ਰਨ ਹਾਂ। ਮੈਨੂੰ ਤੇਰਾ ਆਸਰਾ ਹੈ । ਹੇ ਪ੍ਰਭ ਜੀ ਤੂੰ ਪੀਪਾ ਰਾਜਾ ਤਾਰਿਆ ਹੈ। ਹੇ ਪ੍ਰਭ ਜੀ ਤੂੰ ਨਰਸੀ ਮਹਤਾ ਤਾਰਿਆ ਹੈ । ਹੇ ਪ੍ਰਭ ਜੀ ਤੂੰ ਸਧਨਾ ਕਸਾਈ ਨੂੰ ਤਾਰਿਆ ਹੈ । ਹੇ ਪ੍ਰਭ ਜੀ ਤੈਂ ਮੀਰਾ ਬਾਈ ਤਾਰੀ । ਹੇ ਪ੍ਰਭ ਜੀ ਤੈਂ ਰੰਕਾ ਬੰਕਾ ਤਾਰਿਆ । ਹੇ ਪ੍ਰਭ ਜੀ ਤੈਂ ਕੇਬੁਰ ਕੂਬਰ ਤਾਰਿਆ ਪਰ ਤੈਸੇ ਮੈਨੂੰ ਗਰੀਬ ਨੂੰ ਭੀ ਕ੍ਰਿਪਾ ਕਰ । ਤੈਸੇ ਮੈਂ ਗਰੀਬ ਦੀ ਭੀ ਖਬਰ ਲੈਣੀ । ਤਬ ਸੈਣਿ ਇਹ ਕਹਿ ਕੇ ਹਥ ਜੋੜੇ ਸਰਨ ਸਰਨ ਕਰੇ ਮਥਾ ਟੇਕੇ ਅਰਜ਼ ਕਰੇ ।

## ਸੈਣ ਜੀ ਨੇ ਕਬੀਰ ਦੇ ਬਚਨ ਸੁਣਨੇ ਗੰਢੇ ਸਾਧ ਤੋਂ

ਇਕ ਸੰਤ ਆਇਆ, ਨਾਉਂ ਉਸ ਦਾ ਗੰਢਾ ਥਾ । ਸੰਤ ਨੇ ਕਿਹਾ

ਭਾਈ ਸੈਣਿ ਜੋ ਆਖੀਦਾ ਹੈ ਸੋ ਕਿਥੇ ਹੈ ਅਸਾਂ ਉਸ ਨੂੰ ਮਿਲਣਾ ਹੈ।

ਸੈਣਿ ਨੇ ਹਥ ਜੋੜ ਕੇ ਮਥਾ ਟੇਕਿਆ ਤੇ ਕਿਹਾ ਜੀ ਮੈਂ ਹੀ ਹਾਂ। ਤਬ ਸਾਧੂ ਉਸ ਦੇ ਪਾਸ ਬੈਠ ਗਿਆ। ਸੈਣਿ ਨੇ ਸਾਧ ਨੂੰ ਕਿਹਾ ਹੇ ਮੇਰੇ ਠਾਕੁਰ ਜੀ ਚਲ ਘਰ ਨੂੰ ਚਲ। ਤਬ ਸਾਧੂ ਘਰ ਆਇਆ। ਸੈਣਿ ਨੇ ਬਹੁਤ-ਸੇਵਾ ਕਰੀ। ਕਰ ਕੇ ਸੇਵਾ ਸੈਣਿ ਕਹਾ ਹੇ ਸੁਆਮੀ ਮੋਹਿ ਕੋ ਨਰਾਇਣ ਦਾ ਦਰਸ਼ਨ ਹੋਵੇ। ਤਬ ਸੰਤ ਨੇ ਕਿਹਾ ਹੇ ਸੈਣਿ ਆਪਣਾ ਹੀਆ ਸੋਧੀਐ , ਨਾਰਾਇਣ ਤਾਂ ਘਟ ਹੀ ਮਾਹਿ ਹੈ । ਹੇ ਠਾਕੁਰ ਮੈਨੂੰ ਦਸੀਏ। ਤਾਂ ਸਾਧੂ ਬੋਲਿਆ ਸੈਣ ਤੂੰ ਰਾਮ ਰਾਮ ਨੂੰ ਭਜਿਆ ਕਰ ਤੇ ਕ੍ਰਿਸ਼ਨ ਕ੍ਰਿਸ਼ਨ ਦਾ ਜਾਪ ਕਰੇ ਤੇ ਹੀਐ ਮੈ ਠਾਕੁਰ ਪ੍ਰਤਖ ਹੈ। ਤਬ ਸੈਣਿ ਨੇ ਕਿਹਾ ਕੀ ਕਰ ਜਾਣੀਐ ?

ਸਾਧ ਨੇ ਕਿਹਾ ਮੈਂ ਕਬੀਰ ਦਾ ਸਿਖ ਹਾਂ। ਤਬ ਸਾਧ ਕਬੀਰ ਕੇ ਬਚਨ ਲਗਾ ਕਹਿਣ ਅਰ ਰਾਮਾ ਨੰਦ ਨੇ ਕਬੀਰ ਨੂੰ ਕਹਿਆ ਸੀ 'ਉਠਿ ਵੇਇ ਰਾਮ ਕੇ ਰਾਮ ਕਾ ਭਜਨ ਕਰ। ਸੋਈ ਬਚਨ ਸੋਨਾਵਣ ਲਗਾ। ਜਿਸ ਤਰ੍ਹਾਂ ਕਬੀਰ ਨੂੰ ਉਪਦੇਸ਼ ਭਇਆ ਥਾ। ਤਿਸ ਤਰ੍ਹਾਂ ਸਾਧ ਨੇ ਕਹਿ ਦਿਤਾ। ਕਬੀਰ ਦਾ ਉਪਦੇਸ਼ ਹੋਇਆ ਸੀ। ਤਿਸ ਤਰ੍ਹਾਂ ਸੈਣਿ ਲਗਾ ਕਰਨੇ।

ਤਬ ਸੈਣਿ ਨੂੰ ਪ੍ਰੇਮ ਉਪਜਿਆ। ਤਬ ਰਾਤ ਦਿਨੇ ਆਰਾਮ ਨਾ ਆਵੇ। ਰਾਤ ਤੇ ਦਿਨ ਚਿੰਤਾ ਬਹੁਤ ਭਈ। ਤਬ ਸਾਧ ਨੂੰ ਕਿਹਾ ਜੀ ਈਹਾਂ ਹੀ ਰਹੋ। ਤਬ ਸਾਧ ਕਬੀਰ ਦਾ ਜਾਪ ਕਰਿਆ। ਤਬ ਸੈਣਿ ਸੁਣ ਕੇ ਹੀਆ ਮੇਂ ਧਰ ਲਿਆ ਕਰੇ। ਤਬ ਸੈਣਿ ਸਾਧ ਕੀ ਸੇਵਾ ਸੋ ਲਗਾ। ਤੇ ਰਾਤ ਨੂੰ ਰਾਜਾ ਦੇ ਪਾਸ ਜਾਵੇ। ਤਬ ਰਾਮ ਨਾਮ ਨਾ ਵਿਸਾਰੇ ਚਿਤ ਵਿਚ ਤੇ ਮਦਨ ਮੂਰਤ ਕ੍ਰਿਸ਼ਨੁ ਭਗਵਾਨ ਦੀ ਉਸ ਨੂੰ ਮਨ ਵਿਚ ਰਖੇ ਅਰ ਗੋਬਿੰਦ ਦਾ ਭਜਨ ਕਰਿਆ ਕਰੇ। ਸਾਧ ਨੂੰ ਦਿਨੇ ਸੇਵੇ। ਤਬ ਸਾਧ

ਰੁਖਸਤ ਭਯਾ । ਅਰ ਸੈਣਿ ਸਾਥ ਚਲਿਆ ਕੋਸ ਭਰ ਨਾਲ ਗਿਆ । ਤਬ ਸੈਣਿ ਵਿਦਿਆ ਕਰ ਕੇ ਮੁੜ ਘਰ ਨੂੰ ਆਇਆ । ਤੇ ਸਾਧੂ ਸਿਧਾਇਆ। ਤਾਂ ਸੈਣਿ ਦੇ ਮਨ ਵਿਚ ਆਈ ਭਾਈ ਕੋਈ ਸਾਧੂ ਮਹਾਂ ਪੁਰਸ਼ ਦਾ ਦ੍ਰਸ਼ਨ ਹੋਇਆ ਹੈ । ਸੰਤਾਂ ਦਾ ਕਿਹਾ ਕਰੀਏ ਜੋ ਸਾਧ ਨੇ ਕਿਹਾ ਹੈ, ਉਹ ਕਮਾਈਐ । ਤਬ ਸੈਣਿ ਲਗਾ ਰਾਮ ਰਾਮ ਹਰੇ ਹਰੇ ਰਾਮ ਕ੍ਰਿਸ਼ਨ ਕ੍ਰਿਸ਼ਨ ਹਰੇ ਕ੍ਰਿਸ਼ਨ । ਇਹ ਜਾਪ ਲਗਾ ਕਰਨੇ ।

ਜੋ ਸਾਧੂ ਆਵੈ ਉਸ ਨੂੰ ਘਰ ਰਖੇ ਤੇ ਸੇਵਾ ਕਰੇ ਬਹੁਤ ਪ੍ਰੇਮ ਕਰਕੇ ਤੇ ਮਨ ਨੂੰ ਧੀਰਜ ਕਰਕੇ ਬੰਦ ਕਰੇ, ਮਨ ਨੂੰ ਦੌੜਨ ਨਾ ਦੇਇ, ਜੋ ਕੋਈ ਇਸਤ੍ਰੀ ਹੋਵੇ ਤਿਸ ਨੂੰ ਮਾਤਾ ਜਾਣ ਕੇ ਸੇਵਾ ਕਰੇ । ਜੋ ਨਾਰਾਇਨ ਸੁੰਨ ਰੂਪ ਧਾਰਿਆ ਹੈ ਉਸ ਰੂਪ ਦਾ ਵਿਚਾਰ ਕਰਿਆ ਕਰੇ ਤੇ ਤ੍ਰਿਕੁਟੀ ਜੋ ਹੈ ਉਸ ਨੂੰ ਸੋਧ ਕੇ ਧਿਆਨ ਧਾਰੇ । ਉਸ ਵਿਚ ਗਲਤਾਨ ਹੀ ਰਹੇ ਤੇ ਤੂੰਹੀ ਤੂੰਹੀ ਕ੍ਰਿਸ਼ਨ ਕ੍ਰਿਸ਼ਨ ਪੁਕਾਰਿਆ ਕਰੇ । ਰਾਮ ਰਾਮ ਤੇ ਸਰਬ ਮੇਂ ਇਕ ਭਗਵਾਨ ਹੀ ਸਮਝੇ । ਤਬ ਸੈਣਿ ਅੰਤਰ ਧਿਆਨ ਰਖੇ । ਤਬ ਰਾਜਾ ਸੁਣ ਕੇ ਕਹੇ ਹਰਿ ਕੀ ਸੇਵਾ ਕਰਦਾ ਹੈ । ਰਾਜਾ ਸੈਣਿ ਪਰ ਸਰਫਰਾਜ਼ ਹੋਵੇ । ਤਬ ਸੈਣਿ ਰਾਜਾ ਕੀ ਬਹੁਤ ਖਿਦਮਤ ਕਰੇ । ਰਾਜਾ ਬਹੁਤ ਪ੍ਰਸੰਨ ਰਹੇ ਸੈਣਿ ਸੇ । ਰਾਜਾ ਦੀ ਬਹੁਤ ਸੁਰਤ ਮਿਲੀ ਸੈਣਿ ਨਾਲ । ਸੈਣਿ ਬਾਝੋਂ ਰਾਜਾ ਗਲ ਨਾ ਕਰੇ ਤੇ ਰਾਜਾ ਸੈਣਿ ਦਾ ਭਾਉ ਕਰੇ । ਸੈਣਿ ਦੀ ਮਾਈ ਤੇ ਪਿਓ ਰਾਜ਼ੀ ਰਹਿਣ, ਬਹੁਤ ਸੁਖ ਪਾਵਣ ।

ਤਬ ਰਾਜਾ ਭੀ ਸੈਣਿ ਨੂੰ ਦਿਤਾ ਕਰੇ । ਇਹ ਸਾਧ ਸੰਗਤ ਦੀ ਬਡੀ ਟਹਿਲ ਕਰਦਾ ਹੈ । ਤਬ ਰਾਜਾ ਭੀ ਸੈਣਿ ਨੂੰ ਦਿਤਾ ਕਰੇ । ਇਹ ਸਾਧ ਸੰਗਤ ਦੀ ਸੇਵਾ ਕਰਦਾ ਹੈ । ਤੇ ਰਾਜਾ ਭੀ ਪੁੰਨ ਆਤਮਾ ਥਾ ਤੇ ਰਾਜੇ ਦੇ ਦਿਲ 'ਚ ਆਵੇ ਭਾਈ ਇਹ ਕੋਈ ਭਗਤ ਜਾਮਾ ਆਇਆ ਹੈ । ਸਾਧ ਸੰਗਤ ਵਿਚ ਇਸ ਦਾ ਵਡਾ ਮੋਹ ਹੈ ਜਾਣੇ ਪਰਮੇਸ਼ਰ ਇਹ

ਕੋਈ ਭਗਤ ਹੈ । ਸੈਣਿ ਰਾਜਾ ਨਾਲ ਵਡਾ ਮੋਹ ਕਰੇ । ਤਬ ਪ੍ਰਮੇਸਰ ਕਰ ਜਾਣੇ । ਸੈਣਿ ਹਰਿ ਚਰਚਾ ਸੋ ਲਗਾ ਰਹੇ ਅਰ ਮਦਨ ਮੂਰਤ ਨੂੰ ਸੇਵੇ । ਗੋਬਿੰਦ ਦਾ ਭਜਨ ਕਰੇ । ਮਨ ਨੂੰ ਡੋਲਣ ਨਾ ਦੇਇ । ਸਾਧ ਸੰਤ ਨਾਲ ਪਿਆਰ ਕਰੇ । ਹਰਿ ਭਗਤ ਸਿਉਂ ਲਾਭ ਜਾਣੇ ਤੇ ਪਰਮੇਸ਼ਰ ਦਾ ਭਉ ਕਰੈ । ਹਰਿ ਚਰਚਾ ਸੋ ਪ੍ਰੀਤ ਕਰੇ ਜਿਥੇ ਹਰਿ ਕੀਰਤ ਹੋਵੇ ਉਥੇ ਜਾਵੇ । ਸੇਭਾ ਰਾਜੇ ਕੀ ਕਰੇ । ਹੁਕਮ ਰਾਜਾ ਦਾ ਮੰਨੇ । ਕਾਮੁ ਛਡੇ ਭੀ ਲਾਭ ਅਸਥਾਨ ਉਹ ਸਮਝੇ । ਝੂਠ ਬੋਲੇ ਨਾਹੀ ਗੁਰੂ ਕਾ ਵਾਕ ਮੰਨੇ । ਪ੍ਰਮੇਸ਼ਰ ਪ੍ਰਮੇਸ਼ਰ ਭਜੇ ਹੈ । ਦਿਨੇ ਸਾਧ ਸੰਗਤ ਸੇਵੇ ਅਰ ਰਾਤ ਰਾਜਾ ਦੀ ਸੇਵਾ ਕਰੇ ।

ਤਬ ਸਾਧ ਸੰਗਤ ਪੂਛ ਕਰ ਸੈਣਿ ਕੇ ਘਰ ਰਾਤ ਜਾਇ ਰਹੇ । ਸੈਣਿ ਪ੍ਰੀਤ ਕਰ ਕੇ ਟੈਹਲ ਕਰੇ ਅਰ ਭਾਉ ਭਗਤ ਕਰੇ । ਸਿਖੀ ਦਾ ਭਾਉ ਕਮਾਵੈ ਤੇ ਨਾਰਾਇਣ ਦੀ ਮਨ ਵਿਚ ਚਿੰਤਾ ਵਿਚ ਰਹੇ । ਮਨ ਵਿਚ ਕਹੇ ਪ੍ਰਭੂ ਮੈਨੂੰ ਦਰਸ਼ਨ ਦੇਵੇਗਾ ।

ਤਬ ਇਕ ਸਾਧ ਗੰਗਾ ਥੀਂ ਆਇਆ । ਤਬ ਉਨ ਕਹਿਆ ਭਾਈ ਇਥੇ ਸੈਣਿ ਸਾਧੂ ਹੈ ਮਿਲ ਕੇ ਚਲੀਏ । ਤਬ ਉਸ ਸਾਧ ਨੇ ਸੈਣਿ ਦਾ ਘਰ ਪੁਛਿਆ । ਤਾਂ ਉਹਨਾਂ ਲੋਕਾਂ ਕਿਹਾ ਜਾਹ ਅਗੇ ਹੀ ਹੈ । ਤਬ ਅਗੇ ਹੀ ਘਰ ਖੜਾ ਥਾ । ਤਬ ਸਾਧ ਕਹਾ ਭਾਈ ਸੈਣਿ ਰਾਮ ਰਾਮ । ਉਸ ਨੇ ਕਿਹਾ ਸਤਿ ਸਤਿ ਰਾਮ । ਮੰਜੀ ਸੈਣਿ ਧਰਹੀ । ਤਾਂ ਸਾਧ ਨੇ ਕਿਹਾ ਅਸੀਂ ਤਾਂ ਗੰਗਾ ਤੋਂ ਆਏ ਹਾਂ । ਤਬ ਸੰਤ ਬੈਠਤੇ ਹੀ ਕਹਾਂ । ਭਾਈ ਸੈਣ ਅਸਾਂ ਰਸਦ ਭਈ ਕਰਨੀ ਹੈ । ਸੈਣਿ ਨੇ ਆਖਿਆ ਰਸਦ ਲਓ ਜੀ ਤਾਂ ਸੰਤ ਨੇ ਕਿਹਾ ਜੀ ਰਸਦ ਬਹੁਤ ਤੁਸਾਡੀ ਦਿਤੀ ਹੋਈ ਹੈ । ਫਿਰ ਸੈਣਿ ਨੇ ਕਿਹਾ ਜਲ ਲੈ ਆਵਾਂ । ਤਾਂ ਸਾਧ ਨੇ ਕਿਹਾ ਭਾਂਡੇ ਅਰ ਜਲ ਦੇਹ । ਸੈਣਿ ਨੇ ਭਾਂਡੇ ਅਤੇ ਜਲ ਲਿਆ । ਫਿਰ ਸਾਧ ਭੋਜਨ ਕੀਤਾ ਤੇ

ਅਰਦਾਸ ਕੀਤੀ।

ਫਿਰ ਸੈਣਿ ਲਗਾ ਮੁਠੀਆਂ ਭਰਨੇ। ਸਾਧ ਬਹੁਤ ਪ੍ਰਸੰਨ ਭਯਾ। ਸੰਤ ਨੂੰ ਸੈਣਿ ਨੇ ਕਿਹਾ ਭਾਈ ਜੀ ਮੈਨੂੰ ਗਿਆਨ ਗੋਸਟ ਦਸੋ। ਤਬ ਸਾਧੂ ਲਗਾ ਗਿਆਨ ਦਸਣ। ਫਿਰ ਸਾਧ ਨੇ ਪ੍ਰੇਮ ਦੀ ਪਰਚੀ ਸੁਦਾਮੇ ਭਗਤ ਦੀ ਕਹੀ ਅਰ ਬਹੁਤ ਪ੍ਰੇਮ ਉਠ ਖੜਾ ਹੋਇਆ। ਸੈਣਿ ਵੈਰਾਗ ਵਿਚ ਆ ਗਿਆ। ਨੇਤ੍ਰਾਂ ਤੋਂ ਜਲ ਚਲਿਆ ਜਾਵੇ। ਤਬ ਸੈਣਿ ਨੂੰ ਸਾਧ ਨੇ ਕਿਹਾ ਤੂੰ ਪ੍ਰਮੇਸ਼ਰ ਸੇ ਨਾਮ ਭਜ, ਤੈਨੂੰ ਭੀ ਦਰਸ਼ਨ ਹੋਵੇਗਾ ਰਾਮ ਕ੍ਰਿਸ਼ਨ ਦਾ। ਹਿਰਦਾ ਸੋਧੋ ਤੇ ਅਲਖ ਪੁਰਖ ਨੂੰ ਧਿਆਓ। ਤੈਨੂੰ ਮਿਲੇਗਾ ਸ੍ਰੀ ਕ੍ਰਿਸ਼ਨ, ਦਰਸ਼ਨ ਪਾਵੇਂਗਾ। ਨਾਰਾਇਣ ਦਾ ਜਾਪ ਕਰੋ। ਫਿਰ ਸਾਧ ਨੇ ਬਚਨ ਕਿਹਾ ਰਾਮ ਸੋ ਪ੍ਰੀਤ ਕਰੋ।

ਜੋ ਕੋਈ ਸਾਧੂ ਸੰਤ ਆਵੇ ਤਿਸ ਦੀ ਸੇਵਾ ਕਰਿਆ ਕਰੇ। ਅਰ ਜਿਥੇ ਕੋਈ ਸਾਧ ਸੁਣੇ ਤਿਥੇ ਜਾਇ ਕਰ ਸਾਧ ਨੂੰ ਘਰ ਲੈ ਆਵੇ ਤੇ ਪ੍ਰੇਮ ਨਾਲ ਪੂਜਾ ਕਰੇ। ਗੋਬਿੰਦ ਦਾ ਭਜਨ ਕਰਿਆ ਕਰੇ। ਹੇ ਜਗਨ ਨਾਥ ਜਗਦੀਸ਼ਰ ਕਰ ਕ੍ਰਿਪਾ ਦੀਨ ਕੇ ਨਾਥ। ਗੋਬਿੰਦ ਜੀ ਦਰਸ਼ਨ ਦੀਜੀਏ। ਮਦਨ ਮੂਰਤ ਨੂੰ ਦਿਲ ਵਿਚ ਧਾਰ ਕੇ ਸਿਮਰਨ ਕਰੇ। ਚਿਤ ਜੋੜ ਜੋੜ ਕੇ ਮੂਰਤ ਜੋ ਨਾਰਾਇਣ ਕੀ ਸਾਂਵਲੀ, ਉਸ ਨੂੰ ਸਿਮਰੇ ਤੇ ਬਹੁਤ ਰਾਜਾ ਦਾ ਭਾਉ ਕਰੇ।

ਦਿਨੇ ਸਾਧ ਸੰਗਤ ਨੂੰ ਸਿਮਰੇ ਤੇ ਸੇਵੇ। ਰਾਤ ਪਵੇ ਤਾਂ ਰਾਂਜਾ ਕੋ ਜਾਇ ਮੁਠੀਆਂ ਭਰੇ ਅਰ ਚਾਪੀ ਤੇ ਮਲਦਮ ਕਰੈ। ਤਾਂ ਰਾਜਾ ਬਹੁਤ ਸੁਖ ਪਾਵੇ। ਰਾਜਾ ਨੂੰ ਆਰਾਮ ਰਹੈ ਤੇ ਜਲ ਗਰਮ ਕਰ ਕੇ ਰਾਜਾ ਨੂੰ ਅਸ਼ਨਾਨ ਕਰਾਵੇ ਤੇ ਮੁਕਰ ਦਿਖਾਵੇ। ਰਾਜਾ ਕਹੇ ਸੈਣਿ ਬਹੁਤ ਖਿਦਮਤ ਕਰਦਾ ਹੈ ਤੇ ਇਸਦੀ ਚਾਕਰੀ ਰਖਣੀ ਨਹੀਂ ਚਾਹੀਦੀ। ਇਹ ਵਡਾ ਸੇਵਕ ਹੈ। ਸੇਵਾ ਬਹੁਤ ਅੱਛੀ ਕਰਦਾ ਹੈ। ਤਬ ਰਾਜਾ ਇਸ ਉਪਰ

ਸਰਫਰਾਜ਼ੀ ਹੀ ਰਹੇ । ਰਾਜ਼ਾ ਦਾ ਦਿਲ ਇਸ ਉਪਰ ਬਹੁਤ ਗਿਆ ।

## ਸੈਣਿ ਨੂੰ ਵੈਰਾਗ ਹੋਣਾ

ਤਬ ਇਕ ਸਾਧੂ ਗਿਆਨੀ ਇਸ ਦੇ ਘਰ ਆਇਆ ਥਾ । ਜਬ ਰਾਤ ਪਈ ਤਾਂ ਸੈਣਿ ਉਸ ਦੀ ਸੇਵਾ ਮੇਂ ਲਗਾ । ਬਹੁਤ ਟੈਹਲ ਕਰੀ ਤੇ ਕਹਿਣ ਲਗਾ ਹੇ ਠਾਕੁਰ ਮੈਨੂੰ ਸੰਤ ਦਾ ਮਿਲਾਪ ਹੋਵੇ ।

ਤਬ ਸੰਤ ਨੇ ਕਿਹਾ ਸੈਣਿ ਪ੍ਰੇਮ ਮਗਨ ਹੋਇ ਕੇ ਪਰਮੇਸ਼ਰ ਨੂੰ ਭਜਿਆ ਕਰ । ਫਿਰ ਸੈਣਿ ਨੇ ਹਥ ਜੋੜ ਕੇ ਕਿਹਾ ਜੀ ਮੈਨੂੰ ਉਧਾਰੋ । ਤਬ ਸਾਧੂ ਬੋਲਿਆ ਤੇ ਸਾਧੂ ਬ੍ਰਾਹਮਣ ਰੂਪ ਥਾ । ਸਾਧੂ ਨੇ ਕਿਹਾ ਸੈਣਿ ਤੂੰ ਰਾਮ ਜੀ ਕੀ ਭਗਤੀ ਕਰਿਆ ਕਰ । ਸੈਣਿ ਭਗਤੀ ਪ੍ਰੇਮ ਕਰ ਕੇ ਰਾਮ ਰਾਮ ਕ੍ਰਿਸ਼ਨ ਕ੍ਰਿਸਨ ਹਰੇ ਹਰੇ ਕਰਤਾ । ਤਬ ਧਰਮ ਵਿਚ ਕਾਇਮ ਰਿਹਾ ਕਰੂ ਤੇ ਸੰਤ ਦੀ ਟੈਹਲ ਕਰਿਆ ਕਰੂ ਤੇ ਨਿਸਚਾ ਸਾਬਤ ਰਖਿਆ ਕਰੂ । ਅੰਤਰ ਆਪਣਾ ਸੋਧਿਆ ਕਰੋ । ਜੋ ਪ੍ਰਾਣੀ ਹਰਿ ਸਿਓ ਪ੍ਰੀਤ ਕਰਦੇ ਹੈਨ ਸੋ ਪ੍ਰਮੇਸ਼ਰ ਉਸ ਨੂੰ ਮੇਲ ਲੈਂਦਾ ਹੈ ਅਰ ਹਿਰਦੇ ਮੇਂ ਸੋਧਤਾ ਹੈ । ਹਰਿ ਉਸ ਦੇ ਕਾਰਜ ਸਵਾਰਦਾ ਫਿਰਦਾ ਹੈ । ਜੋ ਉਸ ਦੀ ਭਾਵਨੀ ਹੁੰਦੀ ਹੈ ਸੋਈ ਪੂਰੀ ਕਰ ਦੇਂਦਾ ਹੈ । ਜੋ ਇਹ ਤਨੁ ਹਰਿ ਕੋ ਸਿਮਰੈ ਸੋਈ ਹਰਿ ਆਪਣੇ ਮਾਹਿ ਮਿਲਾ ਲੈਂਦਾ ਹੈ । ਹਰਿ ਕਾਰਜ ਪੂਰੇ ਕਰਤਾ ਹੈ । ਹਰਿ ਜਗਤ ਵਿਚੋਂ ਕਢ ਕੇ ਆਪਣੇ ਨਾਲ ਮੇਲ ਕਰ ਕੇ ਉਸਦੀ ਭਾਵਨੀ ਪੂਰੀ ਕਰ ਦਿੰਦਾ ਹੈ ।

ਤਬ ਸੈਣਿ ਹਰਿ ਸਿਉਂ ਮਨ ਲਾਇਆ । ਸੈਣਿ ਕੀਰਤ ਕਰਨ ਲਗਾ । ਅਰ ਮਨ ਤਨ ਸੈਣਿ ਅਰਪਿਆ ਹਰਿ ਕੀ ਉਰ । ਤਬ ਸੈਣਿ ਕੀ ਬੁਧਿ ਸਭ ਭੁਲ ਗਈ। ਤਬ ਸੈਣਿ ਬੇਹੋਸ਼ ਹੋ ਗਿਆ। ਤਬ ਸੈਣਿ ਚਾਰ

ਪਹਿਰ ਪੜਾ ਰਹਾ । ਬੇਹੋਸ਼ੀ ਵਿਚ ਸੈਣਿ ਨੂੰ ਹੋਸ਼ ਨਾ ਆਵੇ । ਤਬ ਸੰਤ ਦਾ ਉਹ ਸਹਾਈ ਹੁੰਦਾ ਹੈ । ਫਿਰ ਸੈਣਿ ਨੂੰ ਹੋਸ਼ ਨਾ ਆਵੈ । ਰਾਜਾ ਦੀ ਸੇਵਾ ਭੀ ਭੁਲ ਗਈ ।

## ਹਰਿ ਨੇ ਜਾਣਾ ਰਾਜੇ ਪਾਸ

ਤਬ ਹਰਿ ਰਾਜਾ ਕੇ ਪਾਸ ਗਏ। ਜਾਇ ਕਰ ਰਾਜਾ ਦੀ ਚਾਕਰੀ ਕਰਨੇ ਵਾਸਤੇ । ਤਬ ਹਰਿ ਨੇ ਰੂਪ ਧਾਰਿਆ ਸੈਣਿ ਦਾ। ਰੂਪ ਧਾਰ ਕੇ ਰਾਜਾ ਕੇ ਪਾਸ ਜਾਂਦੇ ਭਏ । ਫਿਰ ਵੁਹੀ ਬੋਲੀ ਕਰ ਲਈ । ਵੋਹੀ ਰੂਪ ਲੈ ਲਿਆ ਤੇ ਸੈਣਿ ਦਾ ਬਣਾਓ ਕਰ ਕੇ ਰਾਜਾ ਦੇ ਪਾਸ ਗਿਆ । ਤਬ ਰਾਜਾ ਪੈ ਜਾਂਇ ਪ੍ਰਾਪਤ ਭਯਾ ਅਰ ਰਾਜਾ ਕੀ ਟੈਹਲ ਲਗਾ ਕਰਨੇ । ਤੇ ਰਾਜਾ ਦੇ ਲਗਾ ਚਰਨ ਨਪਣ । ਰਾਜਾ ਗਲਾਂ ਦਿਨ ਦੀਆਂ ਪੁਛੇ ਤਾਂ ਹਰਿ ਦਸੇ ਜੋ ਕੁਛ ਰਾਜਾ ਪੁਛੇ ਸੋਈ ਦਸੇ । ਫਿਰ ਰਾਜਾ ਦੀਆਂ ਉਂਗਲੀਆਂ ਮਟ-ਕਾਵਣ ਲਗਾ । ਤਬ ਰਾਜਾ ਕੋ ਬਹੁਤ ਸੁਖ ਹੋਵੇ। ਰਾਜਾ ਬਹੁਤ ਪ੍ਰਸੰਨ ਹੋਵੇ। ਤਬ ਤਲੀਆਂ ਝਸੇ ਤੇ ਬਹੁਤ ਸੁਖ ਪਾਵੈ। ਤਬ ਰਾਜਾ ਰੀਝੇ ਬਾਤ ਸੁਣਾਵੇ ।

ਫਿਰ ਮੁਕੀਆਂ ਮਾਰੇ ਤੇ ਰਾਜਾ ਨੂੰ ਬਹੁਤ ਸੁਖ ਹੋਵੇ । ਤਬ ਰਾਜਾ ਨੂੰ ਆਰਾਮ ਆਵੇ । ਤਾਂ ਰਾਜਾ ਨੂੰ ਜਿਉਂ ਜਿਉਂ ਸੁਖ ਹੋਵੈ। ਤਿਉਂ ਤਿਉਂ ਰਾਜਾ ਨੂੰ ਰਾਮ ਦਾ ਨਾਮ ਚੇਤੇ ਆਵੇ। ਤਬ ਰਾਜਾ ਸਮਝੇ ਇਹ ਤਾਂ ਰਾਮ ਭਗਤ ਹੈ। ਅਰ ਪ੍ਰੇਮ ਨਾਲ ਰਾਜਾ ਨਾਲ ਗਲ ਕਰੇ। ਅਰ ਬਹੁਤ ਪ੍ਰੀਤ ਕਰ ਕੇ ਅਰ ਸਾਖੀਆਂ ਕਰੇ । ਤੇ ਭਗਤੀ ਰਾਜਾ ਨੂੰ ਦ੍ਰਿੜ੍ਹਾਵੇ ਰਾਮ ਕਾ ਨਾਮ ਰਾਜਾ ਕੋ ਸੁਨਾਵੈ । ਤਾਂ ਰਾਜਾ ਪ੍ਰੇਮ ਕਰਕੇ ਸੁਣੇ ਰਾਜਾ ਨੂੰ ਬਾਤਾਂ ਬਹੁਤ ਪਿਆਰੀਆਂ ਲਗਣ ਤਾਂ ਰਾਜਾ ਨੂੰ ਬਹੁਤ ਸੁਖ ਹੋਵੇ । ਤਬ ਰਾਜਾ ਦੀਆਂ ਜੰਘਾਂ ਲਗਾ ਨਪਣੇ। ਰਾਜਾ ਬਹੁਤ ਸੁਖ ਨੂੰ ਪ੍ਰਾਪਤ

ਭਯਾ। ਅਰ ਸਾਖੀਆਂ ਭੀ ਸੁਣੇ ਤੇ ਮੋਹ ਵਸ ਹੁੰਦਾ ਜਾਵੇ। ਨਪੇ ਤਾਂ ਬੜਾ ਸਵਾਦ ਰਾਜੇ ਨੂੰ ਆਵੇ ਤੇ ਰਾਜਾ ਬਹੁਤ ਰਾਜ਼ੀ ਹੋਵੇ ਤੇ ਕਹੇ ਸੈਣਿ ਅਜ ਤਾਂ ਵਡੇ ਪ੍ਰੇਮ ਨਾਲ ਮੁਠੀਆਂ ਭਰੀਆਂ ਨੀ। ਕਬ ਹੀ ਚਰਨ ਨਪਣ ਲਾਗੇ ਕਬ ਹੀ ਉਂਗਲੀਆਂ ਮਟਕਾਵਣ ਲਾਗੇ। ਤਬ ਰਾਜਾ ਕੋ ਬੜਾ ਰੀਝਾਵੇ, ਮੁਕੀਆਂ ਮਾਰੇ ਸ਼ਬਦ ਦੀ ਧੁਨ ਆਵੇ। ਰਾਜਾ ਰੀਝੇ ਤੇ ਪ੍ਰੇਮ ਦੇ ਵਸ ਹੁੰਦਾ ਜਾਇ।

## ਸੈਣਿ ਰੂਪ ਹਰਿ ਨੇ ਉਪਦੇਸ਼ ਦੇਣਾ ਜੈਪਾਲ ਕੋ

ਰਾਜਾ ਕਹੇ ਹੇ ਸੈਣਿ ਮੈਨੂੰ ਬਡਾ ਸੁਖ ਹੋਇਆ ਹੈ। ਸੈਣਿ ਅਜ ਤੈਂ ਬਡੀ ਟਹਿਲ ਕਰੀ ਹੈ। ਤਬ ਸਭ ਅੰਗ ਮੁਠੀਆਂ ਭਰ ਕਰ ਕਰ ਕੇ ਕੋਮਲ ਕੀਤੇ। ਤੇ ਰਾਜਾ ਜੈਪਾਲ ਨੂੰ ਉਪਦੇਸ਼ ਕਰੇ ਭਗਤੀ ਦ੍ਰਿੜ੍ਹਾਵੈ। ਰਾਜਾ ਜੈਪਾਲ ਬੜਾ ਸੁਖ ਪਾਇਆ। ਸੈਣਿ ਨੂੰ ਕਹੇ ਤੇ ਮੈਨੂੰ ਬਡਾ ਪ੍ਰਮੇਸ਼ਰ ਦਾ ਨਾਮ ਦਸਿਆ ਹੈ ਤੇ ਮੈਂ ਨਿਹਾਲ ਹੋਇਆ ਹਾਂ।

ਤਬ ਦੋ ਪਹਿਰ ਰਾਤ ਗਈ ਸੀ। ਸੈਣਿ ਨੇ ਕਿਹਾ ਰਾਜਾ ਜੀ ਮੈਂ ਤੇਰਾ ਸੇਵਕ ਹਾਂ। ਮੈਂ ਤੇਰੀ ਟੈਹਲ ਕਰਨੀ ਹੈ। ਤਬ ਸੈਣਿ ਲਗਾ ਰਾਜਾ ਦੀਆ ਤਲੀਆਂ ਝਸਣੇ। ਤਬ ਰਾਜਾ ਨੂੰ ਬਡਾ ਸੁਖ ਭਯਾ। ਹਰਿ ਸੈਣਿ ਰਾਜਾ ਕੇ ਚਰਨ ਲਗਾ ਮਲਨੇ। ਤਬ ਰਾਜਾ ਪ੍ਰੇਮ ਦੇ ਵਸ ਹੋਇ ਕੇ ਕਹੈ ਹੇ ਸੈਣਿ ਤੈਂ ਮੈਨੂੰ ਬਡਾ ਸੁਖ ਦਿਤਾ ਹੈ। ਬਾਰ ਬਾਰ ਕਹੇ ਹੇ ਸੈਣ ਮੈਂ ਤੇਰਾ ਕੀਤਾ ਦੇ ਨਹੀਂ ਸਕਣਾ। ਤਬ ਸੈਣਿ ਕਹੇ ਹੇ ਰਾਜਾ ਮੈਂ ਤੇਰਾ ਚਾਕਰ ਹਾਂ। ਹਰਿ ਸੈਣਿ ਕਹੇ ਰਾਜਾ ਮੈਂ ਤੇਰੀ ਸੇਵਾ ਕਰਨੀ ਹੈ। ਰਾਜਾ ਕਹੇ ਸੈਣਿ ਨੂੰ ਰਾਜ਼ੀ ਰਖਾਂਗਾ।

ਹਰਿ ਚੁਪ ਕਰ ਕੇ ਕਿਹਾ ਰਾਜਾ ਮੈਂ ਤੇਰੀ ਟਹਿਲ ਹੀ ਕਰਨੀ ਹੈ। ਤਬ ਸੈਣਿ ਕਿਹਾ ਰਾਜਾ ਮੈਂ ਤੇਰੀ ਟਹਿਲ ਵਾਸਤੇ ਆਇਆ ਹਾਂ। ਤਬ

ਰਾਜਾ ਬਹੁਤ ਪ੍ਰਸੰਨ ਭਯਾ। ਅਰ ਹਰਿ ਸੈਣਿ ਚਰਨ ਝਸੇ,ਮੁਕੀਆਂ ਮਾਰੇ, ਉਂਗਲੀਆਂ ਮਟਕਾਵੇ ਤੇ ਸੇਵਾ ਹਰਿ ਕਰੇ। ਰਾਜਾ ਬਡਾ ਰੀਝੇ ਤੇ ਪ੍ਰਸੰਨ ਹੋਵੇ। ਕਹੇ ਤੂੰ ਅਜ ਮੈਨੂੰ ਰਾਜ਼ੀ ਕੀਤਾ ਹੈ। ਮੈਂ ਬਡਾ ਪ੍ਰਸੰਨ ਭਯਾ ਹਾਂ। ਫਿਰ ਹਰਿ ਰਾਜਾ ਤੇ ਦਿਆਲ ਹੋ ਕੇ ਕਹੇ ਹੇ ਰਾਜਾ ਅਬ ਤੂੰ ਸੁਨ ਮੈਂ ਨੌਕਰੀ ਹੀ ਕਰਨੀ ਹੈ। ਰਾਜਾ ਕਹੇ ਤੇਰਾ ਦਰਮਾਹਾ ਪਰਮੇਸ਼ਰ ਜਾਣਦਾ ਹੈ। ਤੂੰ ਮੇਰਾ ਆਦਮੀ ਹੈ।

ਤਬ ਸੈਣਿ ਕਹੇ ਮਹਾਰਾਜ ਤੇਰਾ ਮੈਂ ਸੇਵਾਦਾਰ ਹਾਂ। ਭਗਤ ਹੇਤ ਇਹ ਬਚਨ ਕਹਿ ਹਰਿ ਸੈਣਿ ਫੇਰ ਮੁਕੀਆਂ ਮਾਰਨ ਲਗੇ, ਤਲੀਆਂ ਝਸਨ ਲਾਗੇ ਅਰ ਉਂਗਲੀਆਂ ਮਟਕਾਵਨ ਲਗੇ। ਰਾਜਾ ਕੋ ਬਡਾ ਸੁਖ ਲਾਗੇ। ਜਿਸ ਤਰ੍ਹਾਂ ਕੋਈ ਕਿਸੇ ਕੋ ਮਠਿਆਈ ਖਵਾਏ, ਦੁਧ ਪੇੜੇ ਦੇਵੇ ਐਸਾ ਰਾਜਾ ਪ੍ਰਸੰਨ ਹੋਵੇ। ਰਾਜਾ ਬਡਾ ਸੁਖ ਪਾਇਆ। ਤਬ ਛੇ ਘੜੀਆਂ ਰਾਤ ਰਹੀ ਤਾਂ ਰਾਜੇ ਕਿਹਾ ਜਲ ਗਰਮ ਕਰੋ ਸੈਣਿ ਅਸ਼ਨਾਨ ਕਰੀਏ। ਸੈਣਿ ਨੇ ਜਲ ਅਉਟਾਇਆ ਗਰਮ ਕੀਤਾ। ਰਾਜੇ ਨੇ ਆਗਿਆ ਕੀਤੀ ਸੈਣਿ ਤੇਲ ਸੁਗੰਧ ਲਿਆਓ। ਤਬ ਹਰਿ ਸੈਣਿ ਸੁਗੰਧ ਤੇਲ ਲੈ ਆਯਾ। ਫਿਰ ਰਾਜੇ ਦੀ ਮਲਦਮ ਕੀਨੀ।

ਤਬ ਹਰਿ ਸੈਣਿ ਰਾਜੇ ਕੋ ਭਏ ਦਿਆਲ। ਪੈਰ ਹਿਕ ਵਿਚ ਦੇਤਾ ਡਾਲ।

## ਰਾਜੇ ਨੇ ਬੇਨਤੀ ਕਰਨੀ ਸੈਣਿ ਅਗੇ

ਰਾਜੇ ਨੂੰ ਇਸ਼ਨਾਨ ਕਰਾਇਆ। ਤਬ ਰਾਜਾ ਨੇ ਪਗ ਉਤਾਰੀ। ਹਰਿ ਸੈਣਿ ਮੁਕਰ ਵਿਖਾਇਆ। ਦੇਖਾਇ ਮੁਕਰ ਹਰਿ ਸੈਣਿ ਸਿਧਾਇਆ ਤਬ ਰਾਜੇ ਕੋ ਚਮਕਾਰ ਭਯਾ।। ਅਗੰਮ ਗਿਆਨ ਤਿਸ ਨਦਰੀ ਆਯਾ। ਅਗਿਆਨ ਤੁਮਰ ਸਭ ਹੀ ਮਿਟ ਗਿਆ। ਰਾਜਾ ਬ੍ਰਹਮ ਗਿਆਨੀ ਭਯਾ।

ਰਾਜੇ ਦੇਖੀ ਹਰਿ ਕਲਾ। ਸੈਣਿ ਰੂਪ ਹੋਇ ਰਾਜੇ ਕੋ ਛਲਾ। ਤਬ ਰਾਜਾ ਮਨ ਮਾਹਿ ਬੀਚਾਰੇ। ਸੈਣਿ ਨਾਈ ਹੈ ਰੂਪ ਕਰਤਾਰੇ। ਹਰਿ ਸੈਣਿ ਘਰ ਨੂੰ ਚਲ ਆਇਆ। ਸੰਤਨ ਕੇ ਘਟ ਮਾਹਿ ਬਸਾਇਆ। ਤਬ ਸਾਧ ਸੰਤ ਬਿਦਿਆ ਹੈ ਭਯਾ। ਸੈਣਿ ਕੌਸ ਨਾਲ ਚਲ ਗਿਆ। ਤਬ ਡੰਡਉਤ ਸੈਣਿ ਨੇ ਕਰੀ। ਮੁੜ ਕਰ ਸੈਣਿ ਘਰ ਆਇਆ। ਸੰਤ ਆਪਣੇ ਘਰੇ ਸਿਧਾਇਆ। ਤਬ ਸੈਣਿ ਕੇ ਮਨ ਚਿੰਤਾ ਆਈ। ਰਾਜਾ ਕੇ ਘਰ ਚਲੀਏ ਭਾਈ। ਰਾਜਾ ਕੇ ਘਰ ਗਇਆ ਸਰਮਾਈ।

ਜਬ ਰਾਜੇ ਦੇਖਿਆ ਅਵੰਦਾ ਸੈਣਿ ਕੋ ਤਬ ਰਾਜਾ ਨੰਗੇ ਪੈਰੀਂ ਆਇਕੇ ਮਥਾ ਟੇਕਿਆ ਸੈਣਿ ਨੂੰ ਤੇ ਪ੍ਰਦਖਣਾ ਲਈ ਤੇ ਹਥ ਜੋੜ ਕੇ ਖੜਾ ਹੋਇਆ ਤਬ ਲੋਕ ਕਹਿਣ ਲਗੇ ਭਾਈ ਸੈਣਿ ਦੀ ਪੈਰੀਂ ਰਾਜਾ ਕਿਉਂ ਕਰ ਪਿਆ। ਤਬ ਰਾਜਾ ਸੈਣਿ ਕੀ ਪੈਰੀਂ ਪਏ। ਤੇ ਕਹੇ ਸੈਣਿ ਮੁਝ ਕੋ ਉਧਾਰ ਕਰੋ।

## ਰਾਜੇ ਨੇ ਸਿਖ ਹੋਣਾ ਸੈਣਿ ਕਾ

ਤਬ ਸੈਣਿ ਮਨ ਮੇਂ ਸਮਝੀ ਜੋ ਕੁਝ ਕੀਆ ਸੋ ਹਰਿ ਕੀਆ। ਤਬ ਸੈਣਿ ਕਿਹਾ ਰਾਜਾ ਮੈਂ ਤਾਂ ਤੇਰਾ ਸੇਵਕ ਹਾਂ। ਅਰ ਤੂੰ ਮੇਰਾ ਰਾਜਾ ਹੈਂ। ਤਬ ਰਾਜੇ ਕਿਹਾ ਜਿਹੜਾ ਚਰਨ ਤੂੰ ਮੇਰੀ ਹਿਕ ਵਿਚ ਲਾਇਆ ਸੀ, ਉਸ ਚਰਨ ਮੇਰੀ ਬਿਖਿਆ ਹਰੀ ਹੈ। ਸੋਈ ਚਰਨ ਅਹਿਲਆ ਨੂੰ ਲਗਾ ਸੀ। ਸੋਈ ਮੁਝੇ ਤੇਰਾ ਚਰਨ ਲਗਾ ਹੈ। ਸੈਣਿ ਜੀ ਮੈਂ ਨਹੀਂ ਸਾਂ ਜਾਣਦਾ ਤੂੰ ਭਗਤ ਹੈਂ ਤੇਰੀ ਹੀ ਮੁਝੇ ਆਸ ਹੈ। ਮੈਂ ਕਿਸ ਨੂੰ ਕਹਾਂ ਤੂੰ ਤੋ ਠਾਕੁਰ ਮੇਰਾ ਹੈ। ਮੈਂ ਤੇਰਾ ਆਸਰਾ ਰਖਦਾ ਹਾਂ। ਤੂੰ ਤਾਂ ਮੇਰਾ

ਗੁਰੂ ਹੈਂ ।

ਤਬ ਸੈਣਿ ਨੇ ਰਾਜੇ ਨੂੰ ਸਿਖਿਆ ਦਿਤੀ । ਗੁਰ ਮੰਤਰ ਦੀਨਾ । ਨਾਮਦਾਨ ਇਸ਼ਨਾਨ ਦ੍ਰਿੜ੍ਹਾਇਆਜੇਹੜੀ ਸਿਖਿਆਰਾਜਾਜਨਕ ਨੂੰਰਿਖੀਨੇ ਦਿਤੀ ਸੀ, ਸੋਈ ਸੁਖਦੇਵ ਨੇ ਲਈ ਸੀ । ਤਬ ਰਾਜਾ ਸੈਣਿ ਕਾ ਸਿਖ ਹੋਇਆ ਤੇ ਰਾਜਾ ਸੈਣਿ ਕੀ ਸੇਵਾ ਲਗਾ ਕਰਨੇ । ਸੈਣਿ ਨੂੰ ਰਾਜਾ ਨੇ ਪੁਛਾਕਿ ਲੈ ਕੇ ਘਰ ਨੂੰ ਗਿਆ । ਤਬ ਸੈਣਿ ਨੂੰ ਅਚਾਨਕ ਭਯਾ । ਸੈਣਿ ਘਰ ਜਾਇ ਕੇ ਚੁਪ ਕਰ ਰਿਹਾ । ਅਰ ਬਹੁਤ ਗਿਣਤੀ ਮੇਂ ਭਯਾ। ਸੈਣਿ ਕੇ ਦਿਲ ਵਿਚ ਬਹੁਤ ਗਿਣਤੀ ਭਈ । ਤੇ ਸੈਣਿ ਦਾ ਦਿਲ ਰਹੇ ਨਾਹੀ । ਤਬ ਚਾਰ ਪਹਿਰ ਬੀਤੇ ਸੈਣਿ ਨੂੰ ਤਬ ਨਾਰਾਇਣ ਦਾ ਦਰਸ਼ਨ ਹੋਇਆ ਚਤਰ ਭੁਜਾ ਦਾ । ਫਿਰ ਸੈਣਿ ਚਰਨ ਲਪਟਾਇ ਰਹਿਆ । ਤਬ ਸੈਣਿ ਪਾਸ ਇਕ ਮਹੀਨਾ ਖੇਲ ਕੀਆ । ਮਦਨ ਮੂਰਤ ਨਾਰਾਇਣ ਖੇਲ ਕਰਤੇ ਰਹੇ । ਨਾਰਾਇਣ ਦੀ ਖਿਦਮਤ ਕਰੀ ਸੈਣਿ ਨੇ । ਬਹੁਤ ਪ੍ਰਸੰਨ ਭਗਵਾਨ ਕੋ ਕੀਆ । ਸੈਣਿ ਕਹੇ ਹੇ ਪ੍ਰਭੂ ਜੀ ਈਹਾ ਰਹੋ । ਭਗਵਾਨ ਕਹੇ ਤੇਰੇ ਪਾਸ ਹੀ ਹਾਂ । ਜੋ ਕੁਛ ਕਹਿ ਸੋ ਕਰਾਂ ।

ਨਾਰਾਇਣ ਦੀ ਟਹਿਲ ਕਰੀ ਬਹੁਤ ਭਾਂਤ ਕਰ ਕੇ ਨਰੈਣ ਪ੍ਰਸੰਨ ਭਯਾ । ਇਕ ਮਹੀਨਾ ਨਰਾਇਨ ਸੋ ਬਿਲਾਸ ਕੀਆ । ਤਬ ਸੈਣਿ ਕੋ ਰਾਜ਼ੀ ਕਰ ਕੇ ਅੰਤਰ ਧਿਆਨ ਹੋ ਗਏ । ਤਬ ਰਾਜਾ ਸੈਣਿ ਕੀ ਗੋਸਟਿ ਭਈ । ਭਗਵਾਨ ਸੈਣਿ ਦੋਨੋਂ ਰਹਿ ਹੋਰ ਕਿਸੀ ਕੋ ਖਬਰ ਨਾ ਹੋਈ । ਸੰਤ ਸਰੂਪ ਦਾ ਦਰਸ਼ਨ ਕਰਦੇ ਰਹੇ । ਬਹੁਤ ਬਿਲਾਸ ਕੀਆ । ਤਬ ਅਜਪਾ ਜਾਪ ਰਾਜੇ ਕੋ ਕਹਾ । ਅਰ ਆਰਤੀ ਧੂਪ ਦੀਪ ਕੀ ਕਹੀ ।

ਤਬ ਰਾਜਾ ਅਜਪਾ ਜਾਪੁ ਲਗਾ ਕਰਨੇ । ਤੇ ਰਾਤ ਦਿਨੇ ਕਰੇ । ਤਬ ਰਾਜਾ ਬਹੁਤ ਪ੍ਰਸੰਨ ਭਯਾ । ਲਗਾ ਜਪ ਆਰਤੀ ਕਰਨੇ । ਅਰ ਦੋਇ ਵੇਲੇ ਰਾਜਾ ਸੈਣਿ ਨੂੰ ਮਥਾ ਟੇਕੇ ਤੇ ਸੇਵਾ ਕਰੇ । ਅਰ ਸੈਣਿ ਦਾ ਰਾਜਾ ਸਿਖ

ਹੋਇਆ ਤੇ ਜੋ ਕੋਈ ਨਗਰ ਦਾ ਸਿਖ ਸੀ ਸਭੀ ਸੈਣਿ ਕਾ ਸਿਖ ਭਯਾ। ਸੈਣਿ ਦੀ ਸੇਵਾ ਬਹੁਤ ਕਰਨ। ਅਰ ਦੋ ਦੋ ਵਕਤ ਆਰਤੀ ਕਰਨ ਤੇ ਜਾਪ ਕਰਨ ਤੇ ਬਹੁਤ ਖੁਸ਼ੀ ਰਹਿਣ ਤੇ ਭਾਉ ਭਗਤਿ ਬੜਾ ਕਰਨ। ਨਾਮ ਦਾਨ ਇਸ਼ਨਾਨ ਸੈਣਿ ਦ੍ਰਿੜ੍ਹਾਵੈ ਤੇ ਭਗਤੀ ਪ੍ਰਮੇਸ਼ਰ ਦੀ ਦਸੇ। ਸੈਣਿ ਪ੍ਰੇਮ ਕਰ ਕੇ ਭਗਤੀ ਭਗਵਾਨ ਦੀ ਕਰੇ ਤੇ ਰਾਮ ਰਾਮ ਕ੍ਰਿਸ਼ਨ ਕ੍ਰਿਸ਼ਨ ਦਾ ਜਾਪ ਕਰੇਆ ਕਰੇ ਤੇ ਮਦਨ ਮੂਰਤਿ ਚਿਤ ਮੇਂ ਧਾਰੇ ਤੇ ਨਾਮ ਰਾਮ ਕਾ ਸ੍ਰਬਤ ਨੂੰ ਦ੍ਰਿੜਾਵੈ ਤੇ ਕਹੇ ਸਾਧੂ ਰਾਮ ਕ੍ਰਿਸ਼ਨ ਦੀ ਭਗਤੀ ਇਕ ਚਿਤ ਕਰਕੇ ਸਿਮਰਿਆ ਕਰ। ਹੁਕਮ ਪ੍ਰਮੇਸ਼ਰ ਦਾ ਮੰਨਿਆ ਕਰੋ। ਸਤਿ ਸ਼ਬਦ ਭਗਵਾਨ ਦਾ ਸੁਣਿਆ ਕਰੋ। ਗੋਬਿੰਦ ਦਾ ਭਜਨ ਕਰਿਆ ਕਰੋ। ਇਹੋ ਸੰਤਾਂ ਨੂੰ ਦ੍ਰਿੜ੍ਹਾਵੇ।

ਸੰਤ ਭੀ ਇਕ ਮਨ ਇਕ ਚਿਤ ਕਰ ਕੇ ਹੀਆ ਸੋਧਿਆ ਕਰਨ। ਅਰ ਸੰਤਾਂ ਦਾ ਚਿਤ ਪ੍ਰੇਮ ਕਰਕੇ ਗਡਿਆ ਰਹੇ ਤੇ ਸਭੀ ਕਹਿਣ ਹੇ ਪ੍ਰਭ ਜੀ ਸਾਨੂੰ ਸਚਾ ਨਾਮ ਜੋ ਰਾਮ ਕ੍ਰਿਸ਼ਨ ਕਾ ਜਾਪ ਤੇ ਸੈਣਿ ਭੀ ਦ੍ਰਿੜ੍ਹਾਇਆ ਕਰੇ। ਤਾਂ ਹਰਿ ਕ੍ਰਿਸ਼ਨ ਦਾ ਨਾਮ ਜੋ ਹੈ ਤਿਸ ਨੂੰ ਜਪਿਆ ਕਰਨ ਤੇ ਸੁੰਨ ਸਮਾਧੀ ਵਿਚ ਚਿਤ ਰਖਿਆ ਕਰਣ। ਤੇ ਹਰਿ ੨ ਮਦਨ ਮੂਰਤ ਕੋ ਸਿਮਰਨ। ਪ੍ਰੇਮ ਸੈ ਰੱਤਾ ਰਹਿਣਾ ਭਗਤੀ ਭਗਵਾਨ ਦੀ ਕਰਨੀ।

## ਸਾਖੀ—ਜੀਵਨ ਨਾਲ ਹੋਈ

ਇਕ ਨਾਈ ਸਾਧੂ ਰਾਮ ਦਾ ਪਿਆਰਾ ਰਾਮ ਕਾ ਅਧੀਨ ਹਰਿ ਦਾ ਭਗਤ ਥਾ। ਨਾਉਂ ਉਸ ਦਾ ਜੀਵਣ ਥਾ। ਉਹ ਸੈਣਿ ਦੇ ਦ੍ਰਸ਼ਨ ਨੂੰ ਆਇਆ ਤੇ ਬ੍ਰਹਮਣ ਦੇ ਪਿੰਡ ਬਸਤਾ ਥਾ। ਪਿੰਡ ਦਾ ਨਾਮ ਜਸਪੁਰ ਥਾ। ਤਬ ਜੀਵਣ ਸੈਣਿ ਕੇ ਦਰਸ਼ਨ ਨੂੰ ਆਇਆ। ਤਬ ਉਨ ਪ੍ਰਸ਼ਾਦਿ

ਧਰ ਕੇ ਮਥਾ ਟੇਕਿਆ। ਹਥ ਜੋੜ ਕਿਹਾ ਜੀ ਗਰੀਬ ਨਿਵਾਜ਼ ਜੀ। ਮੈਨੂੰ ਗੁਛੀ ਰਛਾ ਕਾ ਕੋਈ ਮੰਤਰ ਦਸੋ। ਤਬ ਜੀਵਨ ਫਿਰ ਬੋਲਿਆ ਜੀ ਮੈਨੂੰ ਗੁਛੀ ਰਛਾ ਜੋ ਹੈਨ ਤਿਸ ਦਾ ਸ਼ਬਦ ਦਸੀਏ।

ਤਬ ਸੈਣਿ ਬੋਲਿਆ ਭਲਾ ਜੀਵਨ ਜੀ। ਤਬ ਸੈਣਿ ਨੇ ਸ਼ਬਦ ਉਚਾਰਿਆ—

ਰਾਗ ਕਿਦਾਰ ਸੈਣਿ ਜੀ ॥

ਪ੍ਰੇਮ ਕਰ ਕੇ ਪਾਣੀ ਕਰੈ। ਖਿਮਾ ਕਟੋਰੀ ਕਰੈ। ਕੇਸ ਕਲਪ ਕਰ ਭੀਜੇ। ਕੇਸ ਜੋ ਹੈਨ ਕੇਸਿ ਕ੍ਰਿਸ਼ਨ ਕਾ ਨਾਮ। ਤਿਸ ਕੋ ਹਰਿ ਹਰਿ ਕਰਕੇ ਭੀਜੇ। ਚਿਤ ਹਰਿ ਕੇ ਨਾਮ ਸੁ ਦੀਜੈ। ਨਾਈ ਰਾਮ ਨਾਮ ਕੀ ਰਛਾਨੀ ਦੀਜੈ। ਹਰਿ ਹਰਿ ਰਾਮ ਸੋ ਚਿਤ ਭੀਜੈ।

ਤਬ ਜੀਵਣ ਬੋਲਿਆ ਰਛਾ ਕਾ ਭੀ ਕਹੀਏ। ਫਿਰ ਸੈਣਿ ਬਚਨ ਕਿਹਾ ਸੁਣ ਜੀਵਨ—

ਚਟਕ ਪਟਕ ਪਟਾਸ ਬਨਾਈ ਧਾਰ ਸਾਫ ਕਰ ਲੀਜੇ।

ਇਹ ਜੋ ਪਟਾਸਿ ਹੈ ਤਨੁ ਇਸ ਕਾ ਲੋਹੇ ਵਾਂਗੂੰ ਘੜੇ। ਜਬ ਇਸ ਕਾ ਤਨ ਸੁਧ ਹੋਇ ਕਰ ਰਾਮ ਕੇ ਨਾਮ ਨੂੰ ਲਾਗੇ।

ਤਬ ਹਰਿ ਕਾ ਨਾਮ ਉਜੀਆਰਾ ਜਾਗੇ।

ਤਬ ਇਸਨੂੰ ਚਾਦਨਾ ਹੋਵੇ ਅਰ ਖੰਡੇ ਦੀ ਧਾਰ ਪਰ ਖੇਲੇ। ਤਬ ਇਹੋ ਰਾਮ ਕੀ ਭਗਤ ਨੂੰ ਜਾਇ ਪਹੁੰਚੇ ਤਬ ਇਹ ਗੜ੍ਹ ਭੀਤਰ ਵੜੇ। ਤਬ ਰਾਮ ਕੀ ਰਛਾਨੀ ਕੋ ਪਾਵੇ।

ਯਹੀ ਚਮਰੀਆ ਯਹੀ ਪਥਰੀਆ ਤਿਸ ਹਰਿ ਹਰਿ ਨਾਮ ਘਸੀਜੈ।

ਇਹ ਜੋ ਇਸ ਦਾ ਚਮੜਾ ਹੈ ਉਸ ਹਰਿ ਦਾ ਨਾਮ ਰੋਮ ਰੋਮ ਜਪੇ ਅਰ ਜੋ ਇਸ ਦਾ ਦਿਲ ਪੱਥਰ ਹੈ, ਉਹ ਮੋਮ ਦੀ ਤਰਾਂ ਰਾਮ ਕੀ ਭਗਤ

ਕਰ ਕਰ ਕੇ ਜਾਇ ਰਾਮ ਨਾਲ ਮਿਲੇ ਤਬ ਰਾਮ ਕੀ ਰਛਾਨੀ ਨੂੰ ਪਾਵੇ ।

ਤਦ ਜੀਵਨ ਬੋਲਿਆ ਉਸਤਰੇ ਦਾ ਵਾਕ ਕਿਸ ਤਰ੍ਹਾਂ ਕਹੀਦੇ ਹਨ । ਤਬ ਸੈਣਿ ਨੇ ਕਿਹਾ ਸੁਣ ਜੀਵਨ–

ਗੁਰ ਕਾ ਸਬਦ ਭਯਾ ਹੈ ਉਸਤਰਾ ਮਨ ਮੁਖ ਮੂੰਡ ਮੂੰਡੀਜੈ ।

ਇਹ ਜੋ ਗੁਰ ਕਾ ਸਬਦ ਹੈ, ਉਸ ਦਾ ਉਸਤਰਾ ਕਰੇ । ਤੇ ਇਹੋ ਜੋ ਇਸ ਦੇ ਅੰਤਰ ਭਰਮ ਹੈ ਅਰ ਦੁਰਮਤਿ ਹੈ ਤਿਸ ਕੋ ਦੂਰ ਕਰੇ ਤੇ ਨਾਮ ਕੇ ਉਸਤਰੇ ਸਿਉ ਕਟੇ ਤਬ ਰਾਮ ਕੀ ਰਛਾਨੀ ਸੋ ਪਾਵੈ ।

ਤਬ ਜੀਵਣ ਕਹਾ ਗਰੀਬ ਨਿਵਾਜ਼ ਜੀ ਇਹ ਜੋ ਕੈਂਚੀ ਹੈ ਤਿਸ ਕੀ ਬਾਤ ਮੈਨੂੰ ਦਸੋ । ਤਬ ਸੈਣਿ ਬੋਲਿਆ ਤੂੰ ਮਿਤਰ ਹੈਂ ਸਾਡਾ ਤੈਨੂੰ ਦਸਣਾ ਹੋਇਆ–

ਮਕਰੇਜ ਮਿਕਰਾਜ ਬਨਾਈ ਕਾਮੁ ਮੂਛ ਕਤਰੀਜੈ ।

ਇਹ ਜੋ ਕਾਮ ਦਾ ਬਾਣ ਇਸ ਨੂੰ ਲਗਦਾ ਹੈ, ਸੋ ਮੋਹ ਕਰ ਕੇ ਲਗਦਾ ਹੈ ਤੇ ਭੈਣ ਭਾਈ ਮਿਤਰ ਪਿਆਰੇ । ਇਸ ਦੇ ਮੋਹ ਕਰਕੇ ਫਾਥਾ ਰਹਿੰਦਾ ਹੈ । ਅਰ ਰਾਮ ਕ੍ਰਿਸ਼ਨ ਕਿਸ਼ਨ ਕਰਕੇ ਯਾਦ ਕਰੇ ਤੇ ਪ੍ਰੇਮ ਕਰੇ ਤੇ ਭਰਮ ਨੂੰ ਦੂਰ ਕਰੇ । ਮਦਨ ਮੂਰਤਿ ਨੂੰ ਚਿਤ ਮੇਂ ਧਾਰੇ । ਮੋਹ ਨੂੰ ਦੂਰ ਕਰੇ ਤਬ ਕਾਮ ਮੂਛ ਕੁਤਰੀਜੈ । ਤਬ ਰਾਮ ਭਗਤ ਕੀ ਜੋ ਰਛਾਨੀ ਹੈ ਤਿਸ ਕੋ ਪਾਵੇ ।

ਫਿਰ ਜੀਵਨ ਕਿਹਾ ਜੀ ਮੈਨੂੰ ਮੋਚਨੇ ਦਾ ਗੁਣ ਦਸੋ । ਤਬ ਸੈਣਿ ਬੋਲਿਆ ਸੁਣ-

ਗੁਰ ਕਾ ਸਬਦ ਭਯਾ ਹੈ ਮੋਚਨਾ ਮਨਮੁਖ ਵਾਲ ਪੁਟੀਜੈ ।

ਇਹ ਪ੍ਰੇਮ ਹੈ ਤਿਸ ਕਰ ਕੇ ਮਨ ਨੂੰ ਸੋਧੋ ਅਰ ਧੀਰਜ ਕਰ ਕੇ ਮਨ ਨੂੰ ਮਾਰ ਕੈ ਕ੍ਰੋਧ ਨੂੰ ਦੂਰ ਕਰੇ । ਧੀਰਜ ਧਰੇ ਗੋਬਿੰਦ ਗੋਬਿੰਦ ਭਜੇ । ਪ੍ਰੇਮ ਕਰਕੇ ਮਨ ਨੂੰ ਮਾਰੇ ਤਬ ਰਾਮ ਕੀ ਰਛਾਨੀ ਨੂੰ ਪਾਵੈ ।

ਫਿਰ ਜੀਵਨ ਨੇ ਕਿਹਾ ਪ੍ਰਭੂ ਜੀ ਮੈਨੂੰ ਨਹੇਰਨੇ ਦਾ ਦਸੀਏ । ਤਬ ਸੈਣਿ ਕਿਹਾ ਸੁਨ ਜੀਵਨ ਤੂੰ ਰਾਮ ਦਾ ਪਿਆਰਾ ਹੈਂ ਤੇ ਮੇਰਾ ਮਿਤਰ ਵੀ ਤੈਨੂੰ ਦਸਣਾ ਹੋਇਆ ।

ਨਿਰਭਉ ਨਾਮ ਨਹੇਰਨਾ ਕੀਨਾ ਪੰਚੋ ਨਖ ਕਟੀਜੈ ।

ਇਹ ਜੋ ਪੰਜ ਇੰਦਰੀਆਂ ਹੈਨ ਇਹਨਾਂ ਮੇਂ ਪੰਜ ਤਤ ਹੈਨ ਅਰ ਇਹ ਪੰਜ ਭੂ ਆਤਮਾ ਹੈ ਤੇ ਇਹ ਜੋ ਮਨ ਨੂੰ ਲੈ ਕੇ ਦੌੜਦੇ ਫਿਰਦੇ ਹੈਨ । ਇਹਨਾਂ ਨੂੰ ਬੰਧ ਕਰ ਵਸ ਕਰੇ । ਮਨ ਨੂੰ ਦੌੜਨ ਨਾ ਦੇਇ, ਜਿਧਰ ਜਾਇ ਉਧਰੋਂ ਮੋੜੇ । ਰਾਮ ਕੀ ਸੇਵਾ ਕਰੇ । ਰਾਮ ਕ੍ਰਿਸ਼ਨ ਦਾ ਜਾਪ ਕਰੇ । ਨਿਰ-ਭਉ ਹੋਇ ਕੇ ਪ੍ਰੇਮ ਕਰ ਕਟ ਡਾਰੇ । ਤਬ ਰਾਮ ਕੀ ਰਛਾਨੀ ਕੋ ਪਾਵੈ । ਭਜਨ ਗੁਰੂ ਕਾ ਕਰੇ । ਨਾਰਾਇਣ ਦਾ ਸਿਮਰਨ ਕਰੇ ।

ਤਬ ਜੀਵਨ ਕਿਹਾ ਹੇ ਠਾਕੁਰ ਜੀ ਇਹ ਜੋ ਮੁਕਰ (ਸ਼ੀਸ਼ਾ) ਕਹੀਦਾ ਹੈ ਇਸ ਦਾ ਬੀਚਾਰ ਕਹੋ । ਤਬ ਸੈਣਿ ਬੋਲਿਆ ਸੁਣ ਤੈਨੂੰ ਦਸਣਾ ਹੋਇਆ—

ਗੁਰ ਕਾ ਸਬਦ ਭਯਾ ਹੈ ਸੀਸਾ ਯਹਿ ਦਰਪਨ ਕਰ ਲੀਜੈ ।

ਇਹ ਗੁਰੂ ਦਾ ਨਾਮ ਹੈ ਤਿਨੂੰ ਗੋਇ ਕੇ ਮਹਿਰਮ ਹੋਵੇ ਅਰ ਭੀਤ ਕੋ ਖੋਲਿ ਕੇ ਗੋਬਿੰਦ ਕੋ ਗੁਇ ਭਰਮ ਕੋ ਖੋਇ ਕੇ ਮਨ ਨੂੰ ਜੀਤੇ ਤਾਂ ਦ੍ਰਸ਼ਨ ਗੋਬਿੰਦ ਕਾ ਪਾਇ । ਤਬ ਰਾਮ ਦੀ ਰਛਾਨੀ ਲੀਜੈ ।

ਤਬ ਜੀਵਨ ਕਿਹਾ ਜੀ ਮੈਨੂੰ ਥੋੜਾ ਬਿਸਥਾਰ ਕਰਕੇ ਦਸੋ ।

ਤਬ ਸੈਣਿ ਬੋਲਿਆ ਭਾਈ ਜੀਵਨ ਜੋ ਕਹੁ ਸੋ ਕਰੀਐ । ਤਬ ਸੈਣਿ ਭਗਤਿ ਉਚਾਰਨ ਕੀਤਾ ।

ਰਾਗ ਕਿਦਾਰ ॥ ਨਊਆ ਕੋ ਰਾਮ ਰਛਾਨੀ ਦੀਜੈ । ਪਾਣੀ<br>
ਪਰੇਮ ਕਰ ਖਿਮਾ ਕਟੋਰੀ ਕੇਸ ਕਲਪ ਨਾ ਭੀਜੈ ।ਰਹਾਉ।<br>
ਸਾਧੂ ਸੰਗ ਸੰਤੋਖ ਉਸਤਰਾ ਦੁਰਮਤਿ ਮੂੰਡ ਮੂੰਡੀਜੈ ।

ਗੁਰ ਕੇ ਸਬਦ ਤੇ ਸਬ ਸੁਝੈ ਯਹ ਦਰਪਨ ਕਰ ਲੀਜੈ।
ਮਕਨ ਰੂਪ ਮਕਰਾਂਜ ਬਨਾਈ ਕਾਮ ਮੂਛ ਕਤਰੀਜੈ।
ਨਿਰਭਉ ਨਾਮ ਨਹੇਰਨਾ ਕੀਨਾ ਪੰਚੋ ਨਖ ਕਟੀਚੇ।ਅੰਚਲਾ
ਸਾਂਤਿ ਗਿਆਨ ਬਫਾ ਦਾਨੀ ਦੁਰਮਤਿ ਮੈਲ ਸਟੀਜੈ।
ਮਨ ਹਰਿਮੋਹਨ ਕੀਮੇਆ ਬੇਮੁਖ ਵਾਲ ਪੁਟੀਜੇ। ਕੰਘੀ
ਪਬਰੀ ਉਰੂ ਚਮਰਖੀ ਸਮਝ ਕੇ ਹਾਥ ਲਗੀਜੈ। ਸੈਣਿ
ਦੁਆਰੇ ਕਰੇ ਬੇਨਤੀ ਕਰ ਕ੍ਰਿਪਾ ਦਰਸ਼ਨ ਦੀਜੈ।

ਤਬ ਜੀਵਣ ਢਹਿ ਕੇ ਪੈਰੀਂ ਪਿਆ ਜੀ ਗਰੀਬ ਨਿਵਾਜ ਮੈਨੂੰ ਸਿਖ ਕਰੀਏ। ਸਵਾ ਰੁਪਈਆ ਭੇਟ ਰਖ ਕੇ। ਤਾਂ ਸ੍ਰੀ ਸੈਣਿ ਬੋਲੇ ਭਾਈ ਜੀਵਨ ਸਾਡੀ ਸਿਖੀ ਔਖੀ ਹੈ। ਤਬ ਜੀਵਨ ਹਥ ਜੋੜ ਕੇ ਕਿਹਾ ਜੀ ਜੋ ਕੁਛ ਕਹੁ ਸੋ ਮੈਂ ਕਰਾਂ। ਬਚਨ ਕਹੋ ਜੀ ਕ੍ਰਿਪਾ ਕਰ ਉਧਾਰੋ ਮੈਨੂੰ। ਮੈਂ ਸਰਨ ਤੁਮਾਰੀ ਪਿਆ ਮੈਨੂੰ ਚਰਨੀਂ ਲਾਵੋ।

ਤਬ ਸੈਣਿ ਕਿਹਾ ਜੀਵਣ ਸਿਖੀ ਦਾ ਧਰਮ ਪਾਲਣਾ ਬੜਾ ਔਖਾ ਹੈ। ਅਰ ਰਾਜਾ ਜੋ ਸਿਖ ਹੋਯਾ ਹੈ ਰਾਜੇ ਦਾ ਕਰਮ ਸੁਣ। ਰਾਜੇ ਦਾ ਨਿਸਚਾ ਸਾਬਤ ਥਾ ਅਰ ਕਰਮ ਬਡੇ ਉਜਲੇ ਥੇ ਅਰ ਰਾਮ ਦੀ ਭਗਤੀ ਕਰਦਾ ਸੀ।

ਤਬ ਜੀਵਨ ਕੋ ਸਿਖ ਦੀ ਬਡੀ ਚਾਹ ਲਗੀ। ਅਰ ਬਡਾ ਪ੍ਰੇਮ ਉਠ ਖੜਾ ਹੋਇਆ। ਸੈਣਿ ਕੇ ਚਰਨ ਪਰਸੇ ਅਰ ਨਾਰਾਇਣ ਦੀ ਭਗਤੀ ਸੇ ਚਿਤ ਲਾਗਾ। ਤੇ ਸੈਣਿ ਦੇ ਦਰਬਾਰ ਹੀ ਰਹੇ। ਪ੍ਰੇਮ ਦੇ ਵਸ ਹੀ ਹੋ ਗਿਆ ਤੇ ਬਹੁਤ ਗ੍ਰੀਬੀ ਕਰੇ। ਤਬ ਜੀਵਨ ਦਾ ਕਬੀਲਾ ਆਇਆ। ਬਹੁਤ ਸੈਣਿ ਦੀ ਸੇਵਾ ਲਗਾ ਕਰਨ। ਰਾਤ ਭੀ ਜਾਗਦਾ ਰਹੇ ਤੇ ਰਾਮ ਦੀ ਭਗਤੀ ਕਰੇ। ਸੈਣਿ ਦੀ ਸੇਵਾ ਕਰੇ ਪ੍ਰੇਮ ਸੋ ਪ੍ਰੀਤ ਕਰੇ। ਅਰ ਸਾਧ ਸੰਗਤ ਜੋ ਸੈਣਿ ਕੀ ਸੀ ਤਿਸ ਦੀ ਟਹਿਲ ਕਰਨ। ਗੋਬਿੰਦ ਜਪਦੇ ਰਹਿਣ

ਕ੍ਰਿਸ਼ਨ ਕ੍ਰਿਸ਼ਨ ਹਰੀ ਹਰਿ ਕਰਤੇ ਰੈਣ ਬੀਤੇ। ਤੇ ਸੈਣਿ ਨੂੰ ਮਥਾ ਟੇਕਣ ਤੇ ਕਹੇ ਪ੍ਰਭ ਜੀ।

ਸੈਣਿ ਇਕ ਦਿਨ ਦੇਖੇ ਤਾਂ ਜੀਵਨ ਬਹੁਤ ਵੈਰਾਗ ਵਿਚ ਬੈਠਾ ਤੇ ਬਹੁਤ ਚਿੰਤਾ ਕਰੇ। ਤਬ ਸੈਣਿ ਬਹੁਤ ਖੁਸ਼ੀ ਕੀਤੀ। ਜੀਵਣ ਤੂੰ ਕੀ ਕਹਿੰਦਾ ਹੈਂ। ਸੋ ਕਹੋ।

ਜੀਵਣ ਨੇ ਕਿਹਾ ਜੀ ਮੁਝੇ ਸਿਖ ਕੀਜੀਏ। ਤਬ ਸੈਣਿ ਪ੍ਰੇਮ ਸੋ ਕਿਹਾ ਜੀਵਣ ਤੂੰ ਬਡਾ ਪ੍ਰੇਮ ਕੀਤਾ ਹੈ। ਤਬ ਸੈਣਿ ਅਜਪਾ ਜਾਪ ਦੀਆ ਤੇ ਆਰਤੀ ਦਸੀ। ਗੁਰਮੰਤਰ ਦੀਆ ਅਰ ਸਿਖ ਕੀਆ। ਪ੍ਰੇਮ ਦੇਖ ਕੇ ਤਬ ਜੀਵਣ ਘਰ ਨੂੰ ਤੁਰਿਆ। ਤਬ ਸੈਣਿ ਬੋਲਿਆ ਸੁਣ ਜੀਵਨ ਰਾਮ ਕੀ ਭਗਤੀ ਕਰਨੀ ਅਰ ਗੁਰੂ ਕੀ ਸੇਵਾ ਕਰਨੀ। ਹਿਤ ਚਿਤ ਲਾਇ ਕੇ ਪ੍ਰੇਮ ਸੋ ਕਰਨੀ ਅਰ ਆਪਣੀ ਕਮਾਈ ਵਿਚੋਂ ਸਾਧਿ ਸੰਗਤਿ ਨਾਲ ਵੰਡ ਖਾਣਾ। ਅਰ ਗੁਰੂ ਕਾ ਸਿਮਰਨ ਕਰਨਾ। ਤੇ ਦਯਾ ਕਰਨੀ ਸਰਬ ਮੇਂ ਇਕ ਭਗਵਾਨ ਪੇਖਨਾ। ਅਰ ਗੁਰੂ ਕਾਂ ਸਿਮਰਨ ਕਰਨਾ। ਤਬ ਸਿਖ ਦੀ ਟਹਿਲ ਕਰਨੀ। ਜੋ ਕੋਈ ਨਰਾਇਣ ਦਾ ਭਜਨ ਕਰੇ ਉਸ ਨੂੰ ਮੱਥਾ ਟੇਕਣਾ ਤੇ ਸੇਵਾ ਕਰਨੀ। ਸਾਧ ਸੰਗਤ ਦਾ ਹੁਕਮ ਮੰਨਣਾ।

ਤਬ ਜੀਵਣ ਘਰ ਨੂੰ ਤੁਰਿਆ। ਤਬ ਸੈਣਿ ਬੋਲਿਆ ਜਾਹ ਘਰ ਨੂੰ ਟਹਿਲ ਕਰ ਸੰਤਾਂ ਦੀ। ਸੇਵਾ ਕਰਿਆ ਕਰ ਤੇ ਗੋਬਿੰਦ ਦਾ ਭਜਨ ਕਰਿਆ ਕਰ। ਤਾਂ ਫਿਰ ਰਾਜਾ ਕੀ ਗੋਸਟਿ ਭਈ। ਤਬ ਰਾਜਾ ਬੋਲਿਆ ਸੁਣ ਸੈਣਿ ਮੇਂ ਤੇਰੀ ਸ਼ਰਨ ਗਹੀ ਹੈ। ਮੁਝੇ ਤਾਰੋ। ਮੇਰੇ ਤਨ ਕੋ ਤ੍ਰਿਪਤ ਕਰੋ, ਮੁਝੇ ਸ਼ਾਂਤੀ ਆਵੇ।

ਤਬ ਸੈਣਿ ਬੋਲੇ ਜੈਦੇਵ ਸੁਕਦੇਵ ਦੇ ਪੁਤਰ ਸੋ। ਅਬ ਸੁਣ ਹੋ ਜੋ ਕੋਈ ਇਨਹੌ ਕਾ ਮੁਹੋਇ ਕੈ ਭਜਨ ਰਾਮ ਕ੍ਰਿਸ਼ਨ ਮਦਨ ਮੂਰਤ ਦਾ ਕਰਦੇ ਹੈਨ ਉਹਨਾਂ ਨੂੰ ਨਾਰਾਇਣ ਆਪਣੇ ਨਾਲ ਮਿਲਾਇ ਲੇਤਾ ਹੈ ਅਰ ਤੂੰ

ਤਾਂ ਨਿਹਕਾਮ ਹੈਂ ।

## ਰਾਜੇ ਕੋ ਸਮਝਾਣਾ ਸੈਣਿ ਨੇ

ਤਬ ਰਾਜਾ ਜੈਦੇਵ ਨੇ ਕਿਹਾ ਸੈਣਿ ਮੈਂ ਗਰੀਬ ਦੀ ਆਜਿਜ਼ੀ ਭੀ ਸੁਣਿਆ ਕਰੋ । ਤਬ ਸੈਣਿ ਬੋਲਤਾ ਭਇਆ ਸੁਣ ਰਾਜਾ ਇਹ ਜੋ ਭਰਮ ਹੈ ਕੂੜ ਕੀ ਮੂਰਤ ਹੈ । ਭਰਮ ਕੂੜ ਕੋ ਦੂਰ ਕਰੋ । ਹਰਿ ਹਰਿ ਸੋ ਚਿਤੁ ਲਾਇ ਕਰ ਸਿਮਰੋ ।

ਤਬ ਰਾਜਾ ਅਜਪਾ ਜਾਪ ਲਗਾ ਜਪਣੇ ਤੇ ਆਰਤੀ ਪ੍ਰੇਮ ਸੋ ਕਰੇ । ਹਰਿ ਹਰਿ ਸਿਮਰੇ ਗੋਬਿੰਦ ਗੋਬਿੰਦ ਘਟਿ ਮੇਂ ਅਲਾਪੇ ਤੇ ਅਲਖ ਪੁਰਖ ਨੂੰ ਧਿਆਵੇ । ਤਬ ਹਰੇ ਰਾਮ ਹਰੇ ਰਾਮ ਰਾਮ ਰਾਮ ਹਰੇ ਹਰੇ, ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ ਤੇ ਮਦਨ ਮੂਰਤ ਨੂੰ ਸਿਮਰੇ । ਹਰਿ ਹਰਿ ਰਾਤ ਦਿਨ ਪੁਕਾਰਦਾ ਰਹੇ । ਤਬ ਰਾਜਾ ਸੈਣਿ ਸੋ ਕਹੇ ਹੇ ਠਾਕੁਰ ਇਹ ਨਾਈ ਜੋ ਤੇਰੇ ਸਿਖ ਹਨ ਤੇ ਤੇਰੀ ਭੇਟਾ ਕੀ ਦੇਂਦੇ ਹਨ ।

ਤਬ ਸੈਣਿ ਬੋਲਿਆ ਇਹ ਨਾਈ ਕਰਮ ਜੋ ਹੈ ਸੋ ਮੇਰਾ ਹੁਕਮ ਮੰਨਣਗੇ ਸੋ ਬੈਕੁੰਠ ਨੂੰ ਜਾਣਗੇ। ਜੋ ਨਾਰਾਇਣ ਦੇ ਸਿਖ ਹੈਨ ਸੋ ਮੇਰੀ ਕੁਲ ਪੂਜਨਗੇ ਉਹਨਾਂ ਦਾ ਮੈਂ ਸਹਾਈ ਹੋਵਾਂਗਾ ਤੇ ਮੇਰੀ ਅੰਸ ਹੈਨਿ ਤਿਸ ਦੀ ਬਾਤ ਸੁਣ । ਮੈਨੂੰ ਜੋ ਕੋਈ ਮੰਨੇਗਾ ਤਿਸ ਦਾ ਮੈਂ ਸਹਾਈ ਹੋਵਾਂਗਾ। ਉਹਨਾਂ ਦੇ ਪਾਪ ਭਗਵਾਨ ਕੋਲੋਂ ਬਖਸ਼ਾਵਾਂਗਾ।ਤੇ ਕੜਾਹ ਮੇਰਾ ਕਰਨਗੇ ਅਰਦਾਸ ਮੇਰੀ ਮੰਨਣਗੇ ਤਿਨ੍ਹਾਂ ਦਾ ਮੈਂ ਸਹਾਈ ਹੋਵਾਂਗਾ । ਤੇ ਜੋਕੋਈ ਪੰਜ ਹਥਿਆਰ ਬੰਨ੍ਹ ਕੇ ਸੇਵਾ ਕਰੇਗਾ ਤੇ ਮੇਰੀ ਅੰਸ਼ ਨੂੰ ਪੂਜੇਗਾ । ਤਿਨ੍ਹਾਂ ਦਾ ਮੈਂ ਸਹਾਈ ਹੋਵਾਂਗਾ । ਤੇ ਜੋ ਮੇਰੇ ਸਾਧ ਨੂੰ ਪੂਜੇਗਾ ਤਿਸ ਦਾ ਮੈਂ ਸਹਾਈ ਹੋਵਾਂਗਾ । ਅਰ ਜੋ ਨਈਆਨੇ ਤੀਰਥ ਨਾਵੇਗਾ ਸੋ ਮੁਝੇ ਆ-

ਮਿਲੇਗਾ ।

ਤਬ ਰਾਜਾ ਬੋਲਿਆ ਸੁਣਿ ਸੈਣਿ ਉਹ ਜੋ ਤੀਰਥ ਕਿਥੇ ਹੈ ? ਤਬ ਸੈਣਿ ਕਿਹਾ ਮਾਝੇ ਮੇਂ ਹੈ । ਤਬ ਰਾਜੇ ਕਹਾ ਉਹ ਪਕਾ ਹੈ ਕਿ ਕੱਚਾ ? ਤਾਂ ਸੈਣਿ ਕਿਹਾ ਰਾਜਾ ਉਹ ਕੱਚਾ ਹੈ ਤੇ ਤਾਂ ਪਕਾ ਹੋਗਾ ਜੇ ਰਾਜਾ ਕੋਈ ਪਕਾ ਕਰੇਗਾ ਆਕੇ । ਗਯਾ ਕੇ ਸਮਾਨ ਹੈ । ਜੋ ਕੋਈ ਸਿਖ ਨਹਾਵੇ ਸੋ ਬੈਕੁੰਠ ਜਾਵੇਗਾ । ਸੈਣਿ ਦੀ ਗਯਾ ਇਹੀ ਹੈ ਤੇ ਸਿਖੀ ਦਾ ਪੂਰਨ ਫਲ ਪਾਵੇਗਾ ਤੇ ਜੋ ਸਿਖ ਪੰਜ ਹਥਿਆਰ ਬੰਨ੍ਹ ਕੇ ਸਭਾ ਮੇਂ ਜਾਵੇਗਾ ਸੋ ਭੁਖਾ ਨਾ ਰਹੇਗਾ ਅਰ ਮਦਨ ਮੂਰਤ ਨੂੰ ਜਾਇ ਪ੍ਰਾਪਤ ਹੋਵੇਗਾ । ਇਹ ਜੋ ਨਾਰਾਇਣ ਦੀ ਭਗਤੀ ਕਰੇਗਾ ਤੇ ਨਈਆਣੇ ਨਹਾਵੇਗਾ ਸੋ ਮੁਝੇ ਮਿਲੇਗਾ । ਤਿਸ ਦਾ ਮੈਂ ਸਹਾਈ ਹੋਵਾਂਗਾ । ਤਬ ਸਿਖੀ ਦਾ ਪੂਰਨ ਫਲ ਪਾਵੇਗਾ । ਨਈ ਨੂੰ ਇਹ ਵਸਤੂ ਦਿਤੀ ਹੈ ਤੇ ਨਈ ਅੰਸ਼ ਰਾਜ਼ੀ ਰਹੇਗੀ ਤੇ ਤੀਰਥ ਨਈ ਨੂੰ ਦਿਤਾ ਹੈ ।

## ਨਈ ਕੋ ਸੇਲੀ ਟੋਪੀ ਦੇਣੀ ਸੈਣਿ ਨੇ

ਨਈ ਸੈਣਿ ਦਾ ਬੇਟਾ ਥਾ । ਸੈਣਿ ਨੇ ਉਸ ਨੂੰ ਭਗਤੀ ਦਿਤੀ, ਸੇਲੀ ਟੋਪੀ ਅਰ ਗੁਰ ਮੰਤਰ ਦਿਤਾ । ਤਬ ਸੈਣਿ ਕਿਹਾ ਹੇ ਰਾਜਾ ਮੇਰਾ ਸਿਖ ਹਰਿ ਨੂੰ ਸੇਵੇ । ਧਰਮ ਕਰੇ ਦਯਾ ਨੂੰ ਪਾਲੇ, ਸਾਧ ਦੀ ਸੇਵਾ ਕਰੇ । ਸੋ ਸੈਣਿ ਦਾ ਸਿਖ ਕੋਸ ਭਰ ਵਿਦਿਆ ਕਰਨ ਜਾਵੇ ਸੋ ਸੈਣਿ ਦਾ ਸਿਖ ਕਹਾਵੇ ਤਬ ਕ੍ਰਿਸ਼ਨ ਜੀ ਕਾ ਜਾਪੁ ਕਰੇਗਾ ਉਹ ਸਿਖ ਮੁਝੇ ਪਰਾਪਤ ਹੋਵੇਗਾ । ਜੋ ਜਪੁ ਸੈਣਿ ਦਾ ਪੜ੍ਹੇ ਨਈਆਣੇ ਨਹਾਵੇ ਸੋ ਸਿਖ ਸੈਣਿ ਨੂੰ ਮਿਲੇ ਪਰਮ ਪਦ ਪਾਵੇ ਬੈਕੁੰਠ ਜਾਵੇ । ਸੈਣਿ ਦੀ ਬਾਣੀ ਢੂੰਡ ਕੇ ਪੜ੍ਹੇਗਾ ਉਹ ਸਿਖ ਮੁਝੇ ਆਇ ਮਿਲੇਗਾ । ਦੂਲੀਚੇ ਬੈਠੇਗਾ ਆਦਰ ਬਹੁਤ ਹੋਵੇ

ਪੰਗਤ ਆਪਣੀ ਵਿਚ। ਸੋ ਮੈਂ ਉਸ ਨੂੰ ਮੇਲ ਲਵਾਂਗਾ। ਤੇ ਮੇਰਾ ਕੜਾਹ ਨਾਈ ਕਰੇ ਤੇ ਮੇਰਿਆਂ ਸਿਖਾਂ ਨੂੰ ਵੰਡ ਦੇਵੇ ਉਹ ਮੁਝੇ ਪਹੁੰਚੇ, ਬੈਕੁੰਠ ਵਾਸ ਪਾਵੇ। ਸੋ ਪਰਮ ਪਦ ਪਾਵੇਗਾ।

ਦਸਵਾਂ ਹਿਸਾ ਦੇਇ ਮੇਰਾ ਸਿਖ ਸੋ ਮੈਨੂੰ ਪਹੁੰਚੇਗਾ ਅਰ ਨਾ ਸਰੇ ਦਸਵਾਂ ਤਾਂ ਸਾਧ ਸੰਗਤ ਭੇਟਿ ਕਰ ਦੇਇ। ਵਿਆਹੇ ਦਾ ਟਕਾ ਰੁਪਿਆ ਬੋਲ ਕੇ ਰਖੇ ਤੇ ਨਈ ਦੀ ਕੁਲ ਨੂੰ ਪੂਜੇਗਾ ਸੋ ਪਰਮ ਪਦ ਕੋ ਪਾਵੇਗਾ। ਸਿਖੀ ਦਾ ਪੂਰਨ ਫ਼ਲ ਪਾਵੇਗਾ ਤੇ ਸਿਖ ਹੋਇ ਗੁਰਮੰਤਰ ਲਵੇਗਾ ਮੁਕਤ ਨੂੰ ਪਾਵੇ ਗੁਰੂ ਸਹਾਈ ਹੋਵੇ ਔਖੀ ਵੇਲੇ। ਨਾਰਾਇਣ ਦੀ ਭਗਤੀ ਕਰੇ। ਚਾਰ ਵਰਨ ਕੋ ਸੇਵੇ ਅਰ ਚਾਰ ਵਰਨ ਕਾ ਵਜ਼ੀਰ ਹੋਵੇਗਾ। ਰਾਜਾ ਤੇ ਸੈਣਿ ਕਾ ਸੰਵਾਦ ਕਥਾ ਸੁਣੇਗਾ ਅਰ ਨਈਆਣੇ ਨਹਾਵੇਗਾ ਸੋ ਮੁਕਤਿ ਨੂੰ ਪਾਵੇਗਾ। ਅਰ ਸੈਣਿ ਕੇ ਵਾਕ ਸੁਣੇ ਪੜੇ ਉਹ ਬੈਕੁੰਠ ਵਾਸ ਪਾਵੇਗਾ। ਸੈਣਿ ਕੇ ਵਾਕ ਰਿਦੇ ਮੇਂ ਧਾਰ ਕੇ ਮਦਨ ਮੂਰਤਿ ਕ੍ਰਿਸ਼ਨ ਕਾ ਧਿਆਨ ਕਰੇ ਹਰਿ ਸੈਣਿ ਹਰਿ ਸੈਣਿ ਕਰ ਕੇ ਜਪੇ ਪਰਮ ਪਦ ਕੇ ਪਾਵੇਗਾ।

ਰਾਜਾ ਜੈਪਾਲ ਵਾਕ ॥

ਹਰਿ ਸੈਣਿ ਕਾ ਜਾਪ ਕਰੇ ਜੋ ਪ੍ਰਾਨੀ ਸੋ ਪਰਮ ਪਦ ਕੋ ਪਾਵੇਗਾ। ਅਰ ਸੈਣਿ ਕਾ ਜਾਪ ਜੋ ਪੜੇਗਾ। ਸੋ ਮੁਕਤ ਪਾਵੇਗਾ ਅਰ ਸੁਣੇਗਾ ਸੋ ਭੀ ਪਰਮ ਪਦ ਪਾਵੇਗਾ। ਤੇ ਨਾਰਾਇਣ ਦੇ ਬੈਕੁੰਠ ਧਾਮ ਜਾਵੇਗਾ। ਅਰ ਭਗਵਾਨ ਵਾਕ ਹੈਨਿ।

ਸੈਣਿ ਬਚਨ ਗੁਰੂ ਕੇ ਸਿਮਰੇ ਸੋ ਸਿਖ ਪਰਮ ਪਦ ਪਾਵੇਗਾ, ਸੈਣਿ ਨੂੰ ਜਾਇ ਮਿਲੇਗਾ।

ਤਬ ਰਾਜਾ ਬੋਲਿਆ ਸੈਣਿ ਜੀ ਇਕ ਸਿਖ ਦਿਲੀਓਂ ਆਵੇਗਾ ਅਰ ਇਕ ਸਿਖ ਪਸ਼ੌਰੋਂ ਆਵੇਗਾ ਅਰ ਰਾਹ ਵਿਚ ਮਿਲਣਗੇ ਤੇ ਇਕ ਭਾਂਡੇ ਪ੍ਰਸ਼ਾਦਿ ਛਕਣਗੇ। ਇਕ ਮਾਈ ਕੇ ਪੂਤ ਸਦਾਵੇਂਗੇ ਤੇ ਦਵੈਤ ਨਾ

ਸਮਝਣਗੇ। ਐਸੇ ਮੇਰੇ ਸਿਖ ਹੋਵਣਗੇ ਅਰ ਪੰਜ ਹਥਿਆਰ ਬੰਨ੍ਹਣਗੇ। ਅਰ ਸਭਾ ਮੇਂ ਜਾਇ ਖੜੇ ਹੋਵਣਗੇ, ਤਿਨਾਂ ਦਾ ਮੈਂ ਸਹਾਈ ਹੋਵਾਂਗਾ। ਅਰ ਗੋਬਿੰਦ ਦਾ ਭਜਨ ਕਰਨਗੇ ਤੇ ਸੈਣਿ ਦਾ ਨਾਮ ਲੈ ਕੇ ਹਥਿਆਰ ਪਕੜਨਗੇ ਉਹ ਰੋਟੀਓਂ ਭੁਖੇ ਨਹੀਂ ਰਹਿਣਗੇ।

ਤਬ ਰਾਜਾ ਬੋਲਿਆ ਸੈਣਿ ਜੀ ਇਹ ਜੋ ਤੇਰੀ ਸਿਖੀ ਹੈ ਸੋ ਔਖੀ ਹੈ ਕਿ ਸੁਖਾਲੀ ਹੈ। ਤਬ ਸੈਣਿ ਕਿਹਾ ਜੋ ਮੇਰਾ ਸਿਖ ਹੈ ਤਿਸ ਨੂੰ ਸੁਖਾਲੀ ਹੈ ਤੇ ਆਇ ਨਾਲ ਵੰਡ ਖਾਏਗਾ ਤੇ ਹੁਕਮ ਮੰਨੇਗਾ ਅਰ ਦ੍ਵੈਤ ਨਾ ਜਾਣੇਗਾ ਸੋ ਸਿਖ ਮੇਰਾ ਹੈ। ਉਸ ਦੀ ਮੈਂ ਸਹਾਇਤਾ ਕਰਾਂਗਾ। ਅਰ ਉਹ ਸੈਣਿ ਭਗਤ ਸਦਾਵੇਗਾ ਤੇ ਸਿਖੀ ਦੀ ਰਹਿਤ ਵਿਚ ਰਹੇਗਾ। ਮੇਰੇ ਸ਼ਬਦ ਸੋ ਪ੍ਰੀਤ ਕਰੇਗਾ ਤੇ ਸੁਣ ਕੇ ਮਥਾ ਟੇਕੇਗਾ ਅਰ ਸਾਧ ਸੰਗਤ ਦੀ ਟਹਿਲ ਕਰੇਗਾ ਉਸਦਾ ਮੈਂ ਸਹਾਈ ਹੋਵਾਂਗਾ। ਅਰ ਮੇਰੇ ਵਿਖੇ ਪ੍ਰੀਤ ਕਰੇਗਾ ਘਰ ਆਏ ਸਾਧ ਦੀ ਖਿਦਮਤ ਕਰੇ ਭਾਵਨੀ ਕਰਕੇ ਮੁਝੇ ਆਇ ਮਿਲੇਗਾ ਤੇ ਬੈਕੁੰਠ ਧਾਮ ਨੂੰ ਪ੍ਰਾਪਤ ਹੋਵੇਗਾ। ਸਿਖੀ ਦਾ ਪੂਰਨ ਫਲ ਪਾਵੇਗਾ।

ਰਾਜਾ ਬੋਲਿਆ ਸੈਣਿ ਜੀ ਇਹ ਜੋ ਸਿਖੀ ਤੇਰੀ ਚਾਰ ਕੁੰਟ ਮੇਂ ਹੈ। ਸਭ ਸਿਖਾਂ ਦਾ ਮੇਲਾ ਹੋਵੇਗਾ ਨਈਆਣੇ ?

ਸੈਣਿ ਨੇ ਕਿਹਾ ਸੁਣ ਰਾਜਾ ਸੋ ਨਈਆਣਾ ਵਡਾ ਤੀਰਥ ਹੈਗਾ। ਪ੍ਰੀਤ ਕਰਕੇ ਮੇਲਾ ਹੋਵੇਗਾ। ਸੋ ਸਿਖ ਸੋ ਸਾਧ ਸੰਗਤ ਪਹਿਲਾਂ ਆਵੇਗੀ। ਅਰ ਮੇਰੀ ਸਿਖੀ ਆਇ ਭਰਾ ਨੂੰ ਆਦਰ ਕਰੇਗੀ ਤੇ ਆਏ ਭਰਾ ਤੋਂ ਮੂੰਹ ਨਾ ਮੋੜੇਗੀ। ਮੇਰੇ ਸੋ ਸਿਖ ਹੋਣਗੇ ਅਰ ਮੇਰੇ ਨਮਿਤ ਕੜਾਹ ਕਰਨਗੇ, ਸੋ ਮੁਝੇ ਪਹੁੰਚੇਗਾ ਅਰ ਮੇਰੇ ਪੰਜ ਹਥਿਆਰ ਹੈਨ ਤਿਨਾਂ ਨੂੰ ਧੂਪ ਦੇ ਕੇ ਮਥਾ ਟੇਕਣਗੇ ਅਰ ਦੂਰ ਕੇ ਸਿਖ ਏਸੇ ਤਰਾਂ ਕਰਨਗੇ। ਆਇ ਕੇ ਦ੍ਰਸ਼ਨ ਕਰਨਗੇ ਅਰ ਨੇੜੇ ਦੇ ਨਈਆਣੇ ਨਾਵਣਗੇ ਅਰ ਮੇਰੀ ਕੁਲ ਨੂੰ ਪੂਜਣ,

ਸਿਖ ਨੂੰ ਪੂਜਣਗੇ ਸੋ ਮੁਝੇ ਆਇ ਮਿਲਣਗੇ । ਤਿਨਾਂ ਦਾ ਮੈਂ ਸਹਾਈ ਹੋਵਾਂਗਾ । ਤਿਸ ਨੂੰ ਮੈਂ ਮੇਲ ਲਵਾਂਗਾ ਤੇ ਸਿਖੀ ਦਾ ਪੂਰਨ ਫਲ ਪਾਵੇਗਾ ਸੋ ਸਿਖ ਮੈਨੂੰ ਮਿਲ ਰਹਿਣਗੇ ਮੈਂ ਤਿਨਾਂ ਦੀ ਬਾਂਹ ਪਕੜਾਂਗਾ ।

ਤਬ ਰਾਜਾ ਬੋਲਿਆ ਅਸੀਂ ਕਿਸ ਤਰਾਂ ਮਿਲਾਂਗੇ ?

ਤਬ ਸੈਣਿ ਬੋਲਿਆ ਸੁਣ ਰਾਜਾ ਜੋ ਕੋਈ ਮੇਰਾ ਸਿਖ ਹੋਵੇਗਾ ਸੋ ਤੇਰੀ ਮੇਰੀ ਮਹਿਮਾ ਇਕ ਨਾਮ ਨਾਲ ਲੈਕੇ ਕਰੇਗਾ ਸੋ ਮੁਝੇ ਤੁਝੇ ਪੁਜੇਗਾ ਅਰ ਕੜਾਹ ਤੇਰਾ ਮੇਰਾ ਇਕ ਹੀ ਹੋਵੇਗਾ ਅਰ ਇਕ ਰੂਪ ਜਾਣਕੇ ਪੂਜੇਗਾ ਅਰ ਕੜਾਹ ਤੇਰਾ ਮੇਰਾ ਇਕ ਹੀ ਹੋਵੇਗਾ । ਅਰ ਤੇਰੀ ਕੁਲ ਤੁਝੇ ਪੂਜੇਗੀ ਅਰ ਮੇਰੀ ਕੁਲ ਮੁਝੇ ਪੂਜੇਗੀ । ਅਰਦਾਸ ਇਕ ਹੀ ਹੋਵੇਗੀ ਨਾਰਾਇਣ ਦੀ ਮਦਨ ਮੂਰਤ ਅਰ ਕ੍ਰਿਸ਼ਨ ਭਗਵਾਨ ਕੀ ।

## ਰਾਜੇ ਨੇ ਗੁਰਮੰਤਰ ਲੈਣਾ

ਤਬ ਰਾਜਾ ਬਹੁਤ ਪ੍ਰਸੰਨ ਭਯਾ । ਰਾਜੇ ਦੇ ਮਨ ਸ਼ਾਂਤੀ ਆਈ ਅਰ ਰਾਜਾ ਨੇ ਕਿਹਾ ਸੈਣਿ ਮੁਝੇ ਗੁਰਮੰਤਰ ਦੇਹ।

ਤਬ ਸੈਣਿ ਕਿਹਾ ਰਾਜਾ ਗੁਰਮੰਤਰ ਦੀ ਵਿਧੀ ਔਖੀ ਹੈ ਤੂੰ ਜਾਣੇ । ਤਬ ਰਾਜੇ ਕੜਾਹ ਕਰਾਇਆ । ਗੁਰਮੰਤਰ ਸੈਣਿ ਦੀਆਂ ਰਾਜੇ ਨੂੰ ਸਿਖ ਕੀਆ । ਕੜਾਹ ਵੰਡਿਆ ਸਾਰੇ ਜੈਪੁਰ ਨਗਰ । ਬਡਾ ਅਨੰਦ ਭਯਾ । ਕੀਰਤਨ ਭਯਾ, ਰਾਗ ਬਹੁਤ ਹੋਇਆ ।

ਤਬ ਰਾਜਾ ਬੋਲਿਆ ਸੈਣਿ ਜੀ ਤੁਸਾਡਾ ਜਨਮ ਕਿਹੜੇ ਨਗਰ ਵਿਚ ਹੋਇਆ ਥਾ ?

ਤਬ ਸੈਣਿ ਬੋਲੇ ਮੇਰਾ ਜਨਮ ਮਾਝੇ ਹੋਇਆ ਹੈ । ਇਕ ਗਰਾਉਂ ਨਾਮ ਉਸ ਦਾ ਭਗਤਪੁਰਾ ਅਬ ਹੈ । ਪਹਿਲਾ ਨਾਮ ਭਗਤ ਪੁਰੀ ਥਾ ।

ਅਬ ਉਸ ਦਾ ਨਾਮ ਭਗਤ ਪੁਰਾ ਹੈ। ਫਿਰ ਉਸ ਕਾ ਨਾਮ ਸੋਹਲ ਹੋਗਾ। ਤਬ ਅਵਤਾਰ ਹੋਵੇਗਾ। ਫਿਰ ਉਸਦਾ ਨਾਮ ਤੀਰਥਪੁਰ ਹੋਵੇਗਾ। ਉਥੇ ਮੇਰਾ ਜਨਮ ਹੈ। ਨਈਆਣਾ ਤੀਰਥ ਹੈ। ਜੋ ਕੋਈ ਉਥੇ ਨਹਾਵੇਗਾ ਸੋ ਮੁਝੇ ਆਇ ਮਿਲੇਗਾ।

ਤਬ ਸੈਣਿ ਕਿਹਾ ਰਾਜਾ ਮੁਲਖ ਵੀਰਾਨ ਪੜਾ ਹੈ।

ਤਬ ਰਾਜੇ ਕਿਹਾ ਸੈਣਿ ਕਿਸ ਤਰ੍ਹਾਂ ਨਾਲ ਉਜਾੜ ਪੜਾ ਹੈ।

ਤਬ ਸੈਣਿ ਕਿਹਾ ਰਾਜਾ ਕਾਲ ਪੜਾ ਥਾ ਆਮਦਨੀ ਨਹੀਂ ਹੋਈ।

ਤਬ ਰਾਜਾ ਬੋਲਿਆ ਰਾਜ ਕਿਸ ਕਾ ਹੈ ?

ਤਬ ਸੈਣਿ ਕਿਹਾ ਰਾਜ ਚੁਗਤੇ ਕਾ ਹੈ।

ਤਬ ਰਾਜੇ ਕਿਹਾ ਆਮਦਨੀ ਕਿਉਂ ਨਹੀਂ ਕਰਦਾ ?

ਤਬ ਸੈਣਿ ਕਿਹਾ ਰਾਜਾ ਬਾਗਰ ਮੁਲਖ ਹੈ ਵਰਖਾ ਕਰਕੇ ਵਸਦਾ ਹੈ।

ਤਬ ਰਾਜਾ ਬੋਲਿਆ ਸੈਣਿ ਲਾਹੌਰ ਉਥੋਂ ਕੇਤਾ ਹੈ ?

ਤਬ ਸੈਣਿ ਕਿਹਾ ਰਾਜਾ ਜੀ ਲਾਹੌਰ ਅਠਾਰਾਂ ਕੋਸ ਹੁੰਦਾ ਹੈ।

ਤਬ ਰਾਜਾ ਨੇ ਕਿਹਾ ਉਥੇ ਹੋਰ ਕੋਈ ਤੀਰਥ ਹੈ ?

ਤਬ ਸੈਣਿ ਕਿਹਾ ਇਕ ਰਾਮ ਤੀਰਥ ਹੈ ਇਕ ਅਚਲ ਹੈ ਤੇ ਦੋ ਤੀਰਥ ਹੋਰ ਪ੍ਰਗਟ ਹੋਣਗੇ।

ਤਬ ਰਾਜਾ ਨੇ ਕਿਹਾ ਕਿ ਕੀ ਨਾਉਂ ਉਹਨਾਂ ਦਾ ਹੈ ?

ਤਬ ਸੈਣਿ ਕਿਹਾ ਇਕ ਚੱਕ ਗੁਰੂ ਕਾ ਹੈ। ਇਕ ਤਰਨ ਤਾਰਨ ਹੋਵੇਗਾ। ਇਕ ਨਈਆਣਾ ਹੈ।

ਤਬ ਰਾਜੇ ਕਿਹਾ ਭਾਈ ਕਿਵੇਂ ਦਰਸ਼ਨ ਕਰੀਏ ?

ਤਬ ਸੈਣਿ ਕਿਹਾ ਮੁਲਖ ਉਜਾੜ ਪੜਾ ਹੈ।

ਤਬ ਰਾਜੇ ਵੀਚਾਰ ਕੀਤੀ ਭਾਈ ਮੁਗਲਾਂ ਦਾ ਰਾਜ ਹੈ, ਨਹੀਂ ਪਹੁੰਚ ਹੁੰਦੀ।

ਤਬ ਸੈਣਿ ਕਿਹਾ ਭਾਈ ਗੰਗਾ ਜੀ ਨਹਾਈਏ । ਸਭ ਤੀਰਥ ਵਿਚ ਆਇ ਜਾਣਗੇ ।

ਤਬ ਰਾਜੇ ਨੇ ਗੰਗਾ ਜੀ ਦਾ ਤਿਆਰਾ ਕੀਤਾ । ਸੈਣਿ ਨੂੰ ਨਾਲ ਲੈ ਚਲਿਆ । ਰਾਜਾ ਕੁਰੂਖੇਤਰ ਨੂੰ ਪਹਿਲੇ ਤੁਰਿਆ । ਫਿਰ ਪਿਹੋਵਾ ਪਰਸਿਆ । ਅਸ਼ਨਾਨ ਕੀਤੇ ਕੁਰੂਖੇਤਰ ਪਹੁੰਚੇ । ਫਿਰ ਗੰਗਾ ਜੀ ਨਹਾਤੇ। ਬਹੁਤ ਪੁੰਨ ਕੀਆ, ਹਾਥੀ ਘੋੜੇ ਕਾ ਦਾਨ ਕੀਆ । ਫਿਰ ਇਸਤ੍ਰੀ ਦਾ ਦਾਨ ਕੀਤਾ । ਅਰ ਰਾਜਾ ਨੇ ਸਾਧ ਸੰਗਤ ਨੂੰ ਦੌਲਤ ਵੰਡੀ । ਜੋ ਜੋ ਸੈਣਿ ਕਿਹਾ ਸੋ ਸੋ ਕੀਤਾ । ਤਬ ਰਾਜਾ ਨਿਸ ਦਿਨ ਪੁੰਨ ਕਰਦਾ ਰਿਹਾ । ਤਬ ਰਾਜਾ ਦਰਸ਼ਨ ਕਰ ਕੇ ਤੁ ਰਿਆ ਅਰ ਸੈਣਿ ਜੀ ਭੀ ਨਾਲ ਰਾਜਾ ਕੇ ਤੁਰਿਆ ।

# ਸੈਣਿ ਕੇ ਨਾਲ ਬ੍ਰਾਹਮਣ ਕੀ ਗੋਸਟਿ ਭਈ

ਤਬ ਬ੍ਰਾਹਮਣ ਹਰਿ ਕਾ ਭਗਤ ਥਾ । ਤਬ ਸੈਣਿ ਨੇ ਬ੍ਰਾਹਮਣ ਕੌ ਦਾਨ ਯਥਾ ਸ਼ਕਤਿ ਕਰਿਆ ਅਰ ਸੇਵਾ ਭੀ ਕਰੇ ਤੇ ਰਾਤ ਮੁੱਠੀ ਭੀ ਭਰੇ। ਬ੍ਰਾਹਮਣ ਨਾਰਾਇਣ ਦੀਆਂ ਸਾਖੀਆਂ ਸੁਣਾਇਆ ਕਰੇ ਤੇ ਸੈਣਿ ਸੁਣ ਕੇ ਬ੍ਰਾਹਮਣ ਦਾ ਭਾਉ ਕਰਿਆ ਕਰੇ । ਤਬ ਸੈਣਿ ਦੀ ਸਿਖੀ ਹੋਵਣ ਲਗੀ । ਤਬ ਸੈਣਿ ਕਹੇ ਇਹ ਦੁਨੀਆਂ ਬਹੁਤ ਖਹਿੜੇ ਪੈਂਦੀ ਹੈ । ਪਰ ਗੋਸਟਿ ਭੀ ਕੀਤੀ ਚਾਹੀਏ ।

ਤਬ ਸੈਣਿ ਬਹੁਤ ਸੇਵਾ ਕਰੇ । ਤਬ ਸੈਣਿ ਦੀ ਦੇਗ ਤੁਰਨ ਲਗੀ ਤੇ ਸਿਖ ਭੀ ਬਹੁਤ ਹੋਵਣ । ਸਿਖਾਂ ਕੋ ਨਾਮ ਦਾਨ ਇਸ਼ਨਾਨ ਦ੍ਰਿੜਾਵੇ । ਜੋ ਕੋਈ ਆਵੇ ਰੋਟੀ ਪਾਣੀ ਤੋਂ ਬਿਰਥਾ ਨਾ ਜਾਵੇ । ਅਰ ਸਾਧ ਸੰਗਤ ਕੀ ਟਹਿਲ ਕਰੇ । ਨਾਂਰਾਇਣ ਕੋ ਸਿਮਰੇ । ਪ੍ਰੇਮ ਕਰ ਕੇ ਮਦਨ ਮੂਰਤ

ਕ੍ਰਿਸ਼ਨ ਕੋ ਸਿਮਰੇ ਅਰ ਗੋਬਿੰਦ ਨੂੰ ਚਿਤ ਵਿਚ ਰਖੇ । ਰਾਮ ਰਾਮ ਦੀ ਭਗਤੀ ਕਰੇ ਤੇ ਪਰਮੇਸ਼ਰ ਦੇ ਨਾਮ ਨਾਲ ਪ੍ਰੀਤ ਕਰੇ। ਸੰਤਾਂ ਦੀ ਟਹਿਲ ਕਰੇ, ਹੁਕਮ ਮੰਨੇ। ਤਬ ਰਾਜਾ ਬੀ ਜੋ ਕੁਝ ਕਹੇ ਸੈਣਿ ਸੋਈ ਕਰਿਆ ਕਰੇ। ਸਰਬਤ ਸੈਣਿ ਦੇ ਸਿਖ ਹੋਏ। ਸੈਣਿ ਦੀ ਦੇਗ ਚਲੇ ਤੇ ਰਾਜਾ ਭੀ ਦੇਗ ਪ੍ਰਸ਼ਾਦਿ ਖਾਇਆ ਕਰੇ। ਰਾਜਾ ਕਾ ਭੀ ਰਾਜ ਬਹੁਤ ਸੁਖ ਨਾਲ ਵਸੇ। ਨਗਰ ਬਹੁਤ ਸੁਖੀ ਹੋਇਆ। ਘਰ ਘਰ ਮੰਗਲਚਾਰ ਹੋਵੇ ਢੋਲਕ ਬਾਜੇ। ਜੋ ਆਮਦਨੀ ਰਾਜੇ ਨੂੰ ਹੋਵੇ ਤੇ ਆਵੇ, ਉਸ ਦਾ ਦਸਵਾਂ ਹਿਸਾ ਦੇਗ ਮੇਂ ਪਾਵੇ। ਅਰ ਰਾਜ ਜੋਗ ਮੇਂ ਰਾਜ ਕਰੇ। ਬੜਾ ਸੁਖ ਭੋਗੇ ਰਾਜਾ ਅਤੇ ਰਾਜਾ ਸਰਬਤ ਵਿਚ ਇਕ ਅਲਖ ਪੁਰਖ ਸਮਝੇ ਅਰ ਆਇ ਕਰੇ ਸਰਬਤ ਮੇਂ ਤੇ ਸੈਣਿ ਨੂੰ ਰੋਜ਼ ਜਾਇ ਕੇ ਕਹੇ ਸੈਣਿ ਜੀ ਜੋ ਕੁਝ ਚਾਹੀਦਾ ਹੈ ਸੋ ਲਵੋ। ਅਤੇ ਸੈਣਿ ਕਹੈ ਸਭ ਤੁਸਾਡਾ ਹੈ ਗੁਰੂ ਦੀ ਕ੍ਰਿਪਾ ਨਾਲ। ਅਰ ਕ੍ਰਿਪਾ ਤੁਸਾਡੀ ਸੋ ਇਹ ਲੀਲ੍ਹਾ ਭਗਵਾਨ ਰਚਾ ਛਡੀ ਹੈ। ਸਾਡੇ ਪਾਸ ਸੰਤਾਂ ਦੀ ਚਰਨ ਧੂੜ ਹੈ। ਇਹ ਸਭ ਤੁਸਾਡਾ ਪਸਾਰਾ ਪਸਾਰਿਆ ਹੋਇਆ ਹੈ। ਅਸੀਂ ਤੁਹਾਡੇ ਟਹਿਲੀਏ ਹਾਂ।

ਤਬ ਰਾਜਾ ਚਰਨੀਂ ਢਹਿ ਪਿਆ। ਜੀ ਸਾਨੂੰ ਗੁਲਾਮ ਜਾਣਿਆ ਕਰੋ। ਅਸੀਂ ਤੁਹਾਡੇ ਸਿਖ ਹਾਂ।

ਤਬ ਸੈਣਿ ਬੋਲਿਆ ਰਾਜਾ ਤੂੰ ਤੇ ਅਸੀਂ ਇਕ ਹੀ ਹਾਂ, ਦ੍ਵੈਤ ਨਾ ਸਮਝਿਆ ਕਰ।

ਤਬ ਰਾਜੇ ਕਹਿਆ ਜੀ ਮੈਂ ਤਾਂ ਤੁਹਾਡੀ ਚਰਨੀਂ ਲਗਾ ਹੋਇਆ ਹਾਂ। ਤਬ ਬ੍ਰਾਹਮਣ ਤੇ ਹੋਰ ਜਥਾ ਸੈਣਿ ਦਾ ਸਿਖ ਹੋਵਣ ਲਗਾ। ਫਿਰ ਸੈਣਿ ਕਿਹਾ ਸੁਣ ਬ੍ਰਾਹਮਣ ਮੈਂ ਤਾਂ ਨਾਈ ਹਾਂ। ਮੈਂ ਤਾਂ ਸੇਵਕੀ ਦਾਅਵਾ ਰਖਦਾ ਹਾਂ। ਠਾਕੁਰ ਜੀ ਤੂੰ ਬ੍ਰਾਹਮਣ ਹੈਂ ਮੈਂ ਤਾਂ ਤੇਰਾ ਸੇਵਾਦਾਰ ਹਾਂ।

ਤਦ ਬ੍ਰਾਹਮਣ ਬੋਲਿਆ ਤੂੰ ਤਾਂ ਪ੍ਰਮੇਸ਼ਰ ਰੂਪ ਹੈਂ।

ਤਬ ਸੈਣ ਬੋਲਿਆ ਹਮ ਤਾਂ ਹਜਾਮਤ ਕਰਨ ਵਾਲਾ ਹਾਂ।

ਤਬ ਬ੍ਰਾਹਮਣ ਕਹਾ ਮੈਂ ਤਾਂ ਗੁਰੂ ਸਮਝਦਾ ਹਾਂ।

ਤਬ ਸੈਣਿ ਕਿਹਾ ਤੂੰ ਕਿਸੀ ਬ੍ਰਾਹਮਣ ਦਾ ਸਿਖ ਹੋ। ਬ੍ਰਾਹਮਣ ਬ੍ਰਾਹਮਣਾਂ ਦੇ ਸਿਖ ਹੁੰਦੇ ਹਨ ਅਰ ਮੈਂ ਨਾਈ ਹਾਂ। ਲੋਕ ਤੁਝੇ ਹਾਸੀ ਕਰਨਗੇ। ਨਾਈ ਕਾ ਸਿਖ ਹੋਇਆ ਹੈ ਬ੍ਰਾਹਮਣ ਇਸ ਕਰ ਕੇ ਹਾਸੀ ਕਰਨਗੇ। ਤੂੰ ਜਾਹ ਕਿਸੀ ਬ੍ਰਾਹਮਣ ਪਾਸ।

ਤਬ ਬ੍ਰਾਹਮਣ ਬੋਲਿਆ ਮੈਂ ਤੇਰਾ ਹੀ ਸਿਖ ਹੋਵਾਂਗਾ ਤੂੰ ਮੁਝੇ ਕਢਦਾ ਹੈ ਮੈਂ ਨਹੀਂ ਜਾਂਦਾ।

ਤਬ ਬ੍ਰਾਹਮਣ ਰਾਜਾ ਕੇ ਪਾਸ ਗਿਆ ਤੇ ਰਾਜਾ ਨੂੰ ਜਾਇ ਕਿਹਾ ਜੀ ਮੈਂ ਤੁਸਾਡਾ ਸਿਖ ਹਾਂ।

ਤਬ ਰਾਜਾ ਬੋਲਿਆ ਤੂੰ ਸੈਣਿ ਨੂੰ ਜਾਇ ਕਵੋ ਮੈਂ ਤਾਂ ਸੈਣਿ ਦਾ ਸੇਵਕੀ ਦਾਵਾ ਰਖਦਾ ਹਾਂ। ਫੇਰ ਰਾਜਾ ਨੇ ਬ੍ਰਾਹਮਣ ਕੌਰ ਦਾਸ ਕੋ ਕਿਹਾ ਤੂੰ ਸੈਣਿ ਹੀ ਕੇ ਪਾਸ ਰਵ੍ਹੋ, ਦਯਾ ਕਰਨਗੇ।

ਤਦ ਬ੍ਰਾਹਮਣ ਸੈਣਿ ਕਿਆਂ ਸਾਧਾਂ ਵਿਚ ਰਿਹਾ ਕਰੇ ਤੇ ਸਾਧਾਂ ਦੀ ਟਹਿਲ ਕਰਿਆ ਕਰੇ ਤੇ ਸੈਣਿ ਪਾਸ ਰੋਜ਼ ਕਥਾ ਕਰਿਆ ਕਰੇ ਤੇ ਰੋਜ਼ ਅਸੀਰ ਬਚਨੁ ਕਰ ਕਰ ਕਹੇ ਹੇ ਠਾਕੁਰ ਜੀ ਮੇਰਾ ਉਧਾਰ ਕਰੀਐ। ਸੈਣਿ ਚੁਪ ਕਰ ਰਵ੍ਹੇ।

# ਬ੍ਰਾਹਮਣ ਕੋ ਸਿਖ ਕਰਨਾ

ਤਬ ਸੈਣਿ ਦੇ ਦਿਲ ਵਿਚ ਆਈ ਭਾਈ ਬ੍ਰਾਹਮਣ ਕੁਝ ਭਗਤੀ ਭੀ ਕਰਦਾ ਹੈ ਕਿ ਐਵੇਂ ਹੀ ਬੈਠਾ ਹੈ। ਤਬ ਸਿਖ ਆਖਣ ਗਰੀਬ ਨਿਵਾਜ ਤੂੰਹੀ ਤੂੰਹੀ ਰਾਤ ਬੈਠਾ ਕਰਦਾ ਹੈ। ਅਸੀਂ ਦੇਖਦੇ ਹਾਂ ਜੀ।

ਤਬ ਸੈਣਿ ਨੇ ਵਿਚਾਰ ਕਰ ਕੇ ਬ੍ਾਹਮਣ ਨੂੰ ਆਖਿਆ ਬ੍ਾਹਮਣ ਬ੍ਾਹਮਣਾਂ ਦੇ ਸਿਖ ਹੁੰਦੇ ਹੈਨ। ਤਬ ਸੈਣਿ ਦੇ ਮਨ ਵਿਚ ਦਯਾ ਆਈ। ਇਸ ਨੂੰ ਸਿਖ ਕਰੀਏ। ਤਬ ਬ੍ਾਹਮਣ ਨੂੰ ਦੇਖ ਕੇ ਦਯਾ ਕੀਤੀ ਤੇ ਗੁਰ ਮੰਤ੍ਰ ਦਿਤਾ।

ਤਬ ਆਖਿਆ ਬ੍ਾਹਮਣ ਨੂੰ ਦਯਾ ਕਰਨੀ ਤੇ ਹੀਆ ਸੋਧਨਾ ਤੇ ਸਾਧ ਸੰਗਤ ਦੀ ਟਹਿਲ ਕਰਨੀ ਤੇ ਭਗਤੀ ਕਰਨੀ। ਹੁਕਮ ਸੰਤਾਂ ਦਾ ਮੰਨਣਾ। ਬ੍ਾਹਮਣ ਆਖਿਆ ਭਲਾ ਹੋਵੇ ਜੀ।

ਬ੍ਾਹਮਣ ਲਗਾ ਸੇਵਾ ਕਰਨੇ ਪਰੀਤ ਕਰਕੇ। ਤਾਂ ਬ੍ਾਹਮਣ ਨੂੰ ਪਰਭੂ ਦਾ ਜਾਪ ਦਸਿਆ। ਅਜਪਾ ਜਾਪ ਤੇ ਆਰਤੀ ਭੀ ਦਸੀ ਤੇ ਨਾਮ ਦਾਨ ਇਸ਼ਨਾਨ ਦ੍ਰਿੜਾਇਆ ਅਰ ਸੇਵਾ ਪੂਜਾ ਦਸੀ ਅਰ ਰਾਜਾ ਜਨਕ ਨੂੰ ਰਿਖੀ ਨੇ ਜੋ ਕਹੀ ਸੀ ਸੋਈ ਸੈਣਿ ਨੇ ਦਸੀ। ਬ੍ਾਹਮਣ ਤ੍ਰਿਪਤ ਹੋ ਗਿਆ। ਬ੍ਾਹਮਣ ਸਿਖ ਹੋਇਆ ਤੇ ਵਿਦਿਆ ਭਯਾ।

ਤਬ ਸੈਣਿ ਦੀ ਸਿਖੀ ਬੜੀ ਹੋ ਗਈ। ਸੈਣਿ ਨੂੰ ਦੌਲਤ ਬੜੀ ਚੜ੍ਹਨ ਲਗੀ। ਤਬ ਸੈਣਿ ਬੜਾ ਗਰਕਾਬ ਦੌਲਤ ਵਿਚ ਹੋ ਗਿਆ। ਤਬ ਸੈਣਿ ਰਾਜਾ ਕੋ ਆਖੇ ਦੌਲਤ ਜੋ ਹੈ ਛਿਮਾਹੀ ਚਾਕਰਾਂ ਨੂੰ ਦੇ ਦੇਵੋ। ਤਬ ਰਾਜਾ ਦੇਵੇ ਨਾਹੀ। ਆਖੇ ਇਹ ਪੂਜਾ ਦਾ ਧਨ ਹੈ। ਤਬ ਸੈਣਿ ਆਖੇ ਰਾਜਾ ਇਹ ਤੇਰਾ ਹੀ ਹੈ।

ਤਬ ਰਾਜਾ ਲੇਵੇ ਨਾ ਅਰ ਸੈਣਿ ਦੇਵੇ। ਤਬ ਸੈਣਿ ਵੀਚਾਰ ਕੀਤੀ ਭਾਈ ਰਾਜਾ ਅੰਗੀਕਾਰ ਕਰਦਾ ਨਹੀਂ। ਫਿਰ ਸੈਣਿ ਕਿਹਾ ਭਾਈ ਇਹ ਕਿਤ ਅਰਥ ਲਾਈਏ ਤਾਂ ਸੈਣਿ ਆਖਿਆ ਯਗ ਕਰਾ ਦੇਵੋ ਤਬ ਸਾਧਾਂ ਨੂੰ ਛਕਾਈਐ ਤੇ ਉਡਾਈਐ ਤਬ ਨਿਖੁਟੇ ਨਾਹੀ। ਸੈਣਿ ਬੜੀ ਉਡਾਵੇ ਅਰ ਹੋਰ ਆਇ ਚੜ੍ਹੇ ਭੰਡਾਰ ਭਰਿਆ ਹੀ ਰਵ੍ਹੇ।

ਤਬ ਸੈਣਿ ਦਾ ਦਿਲ ਬੜਾ ਕਾਹਲਾ ਭਯਾ, ਫਿਰ ਸੈਣਿ ਦਿਲ

ਵਿਚ ਵੀਚਾਰ ਕੀਤੀ ਭਾਈ ਇਸ ਦੌਲਤ ਮੈਨੂੰ ਖੁਆਰ ਕੀਤਾ। ਤਬ ਸੈਣਿ ਰਾਜੇ ਨੂੰ ਆਖਿਆ ਮੇਰਾ ਮਨ ਉਦਾਸ ਭਯਾ ਹੈ।

ਤਬ ਰਾਜਾ ਬੋਲਿਆ ਸੈਣਿ ਜੀ ਕਿਤ ਕਰ ਉਦਾਸ ਭਯਾ ਹੈ ਸੋ ਮੁਝੇ ਕਹੋ।

ਤਬ ਸੈਣਿ ਬੋਲਿਆ ਸੁਣ ਰਾਜਾ ਇਹ ਜੋ ਮਾਇਆ ਹੈ ਪਰਮੇਸ਼ਰ ਦੀ ਹੈ। ਸੋ ਬਡੇ ਤੇ ਬਡਾ ਬੰਧਨ ਹੈ ਤੇ ਅਸਾਂ ਭਗਤੀ ਕਰਨੀ ਹੋਈ। ਇਹ ਕਰਨ ਨਹੀਂ ਦੇਂਦੀ। ਇਸ ਕਰ ਕੇ ਉਦਾਸ ਹੋ ਗਿਆ ਹੈ।

ਤਬ ਰਾਜੇ ਆਖਿਆ ਸਾਧ ਸੰਗਤ ਛਕਦੀ ਛਕਾਂਵਦੀ ਹੈ।

ਸੈਣਿ ਆਖਿਆ ਜੀ ਅਸੀਂ ਤਾਂ ਗਲਤਾਨ ਭਇ ਹਾਂ। ਸਾਡੀ ਬੁਧ ਵਿਚ ਫਰਕ ਪੈਂਦਾ ਜਾਂਦਾ ਹੈ।

ਤਬ ਰਾਜਾ ਬਹੁਤ ਭਿਲਾੜਾ ਪਾਇ ਰਹਾ ਸੈਣਿ ਉਦਾਸ ਭਯਾ। ਤਬ ਰਾਜਾ ਬੋਲਿਆ ਜੀ ਸਾਨੂੰ ਕੁਛ ਕਵੋ।

ਤਬ ਸੈਣਿ ਕਾ ਜਾਪ ਦਸਿਆ। ਅਜਪਾ ਜਾਪ, ਜਿਹੜਾ ਸੈਣਿ ਸਾਗਰ ਵਿਚ ਹੈ ਤੇ ਆਰਤੀ ਭੀ ਦਸੀ ਤੇ ਗੁਰਮੰਤਰ ਭੀ ਦਸਿਆ। ਤਬ ਸੈਣਿ ਆਖਿਆ ਅਜਪਾ ਜਾਪ ਹਰਿ ਸੈਣਿ ਜਪਣਾ।

## ਸੈਣਿ ਨੇ ਕਾਂਸ਼ੀ ਜਾਣਾ

ਤਬ ਓਅੰਕਾਰ ਕਾ ਧਿਆਨ ਧਰ ਕੇ ਸੈਣਿ ਵਿਦਿਆ ਭਯਾ ਕਾਂਸ਼ੀ ਨੂੰ। ਰਾਜਾ ਬੀਸ ਕੋਸ ਨਾਲ ਗਿਆ, ਚਰਨ ਬੰਧਨਾ ਕਰਕੇ ਮੁੜਿਆ। ਤਬ ਸੈਣਿ ਸਿਧਾਰੇ ਕਾਂਸ਼ੀ ਪੁਰੀ ਕੋ। ਤਬ ਸਿਖ ਭੀ ਮੁੜੇ। ਸੈਣਿ ਪਾਸ ਰਾਜਾ ਫਿਰ ਆਇਆ। ਆਇ ਕੇ ਬੋਲਿਆ ਸੈਣਿ ਜੀ ਅਬ ਦਰਸ਼ਨ ਕਬ ਹੋਵੇਗਾ ਮੈਨੂੰ ਦਸੋ ਜੀ।

ਤਬ ਸੈਣਿ ਨੇ ਕਿਹਾ ਪਾਤਸ਼ਾਹ ਗੁਰੂ ਹੋਵੇਗਾ ਗੁਰੂ ਗੋਬਿੰਦ ਸਿੰਘ ਅਵਤਾਰ ਧਾਰੇਗਾ,ਤਬ ਸਾਹਿਬ ਸਿੰਘ ਕਾ ਜਾਮਾ ਧਾਰੇਂਗੇ ਨਾਈ ਕਾ,ਤਬ ਦੀਦਾਰ ਦੇਵਾਂਗੇ ।

ਤਬ ਰਾਜਾ ਮੁੜ ਕੇ ਘਰ ਨੂੰ ਆਇਆ । ਤਬ ਸੈਣਿ ਜਿਥੇ ਜਾਇ ਬਹੇ ਉਥੇ ਸਿਖ ਨਾਈ ਹੋਵਣ । ਤਬ ਸੈਣਿ ਕਾਸ਼ੀ ਪਹੁੰਚਾ ਰਾਹ ਮੇਂ ਬੜੀ ਸਿਖੀ ਹੋਈ । ਅਰ ਚਾਰ ਮਾਸ ਰਾਹ ਵਿਚ ਲਗੇ । ਤਬ ਸੈਣਿ ਕਾਂਸ਼ੀ ਪਹੁੰਚਾ । ਕਬੀਰ ਚੌਰੇ ਮੇਂ ਡੇਰਾ ਕੀਆ । ਸੈਣਿ ਦੇ ਨਾਈ ਸਿਖ ਬੜੇ ਹੋਏ ਸੈਣਿ ਕਬੀਰ ਚੌਰੇ ਵਿਚ ਰਿਹਾ ਤੇ ਕਾਂਸ਼ੀ ਪਰਸੀ । ਤਬ ਸ਼ਿਵ ਕਾ ਦਰਸ਼ਨ ਕੀਆ ਤੇ ਅਨਪੂਰਨਾ ਦਾ ਦਰਸ਼ਨ ਕੀਤਾ, ਪਰਦਛਣਾ ਕੀਤੀ । ਤਬ ਨਾਈ ਸਿਖ ਕਾਂਸ਼ੀ ਕੇ ਹੋਏ ਗਿਆਨ ਧਿਆਨ ਦ੍ਰਿੜਾਇਆ । ਗੁਰਮੰਤਰ ਦੀਆ ।

## ਸੈਣਿ ਨੇ ਗਯਾ ਜਾਣਾ

ਤਬ ਬਾਬਾ ਜਿੰਦਾ ਨਾਲ ਗੋਸ਼ਟਿ ਭਈ । ਪੂਰਨ ਪੁਰਖ ਮਿਲਿਆ, ਅਲਖ ਨਿਰੰਜਣ ਦਾ ਜਾਪ ਕੀਆ । ਫਿਰ ਸੈਣਿ ਗਯਾ ਨੂੰ ਗਿਆ । ਦੋ ਮਾਸ ਦਾ ਰਾਹ ਪਾਇਆ । ਫਿਰ ਗਯਾ ਜਾਇ ਪਿੰਡ ਭਰਾਇਆ, ਗਯਾ ਪਰਸੀ । ਫਿਰ ਕਾਂਸ਼ੀ ਮੇਂ ਡੇਰਾ ਕੀਤਾ । ਸਾਧ ਸੰਗਤ ਦੀ ਸੇਵਾ ਕਰੀ । ਅਰ ਸੇਵਕ ਬਹੁਤ ਹੋਏ ਅਰ ਦਯਾ ਧਰਮ ਬਹੁਤ ਦ੍ਰਿੜਾਇਆ । ਹਰਿ ਕੀ ਭਗਤੀ ਦਸੀ ।

ਫਿਰ ਰਾਜਾ ਨੇ ਕਿਹਾ ਮੁਕੰਦ ਰਾਓ ਸਾਨੂੰ ਜਨਮ ਪਤਰੀ ਸ੍ਰੀ ਸੈਣਿ ਦੀ ਦਸੋ । ਤਾਂ ਮੁਕੰਦ ਰਾਓ ਦਸੀ । ਤਬ ਰਾਜੇ ਨੇ ਕਾਲੂ ਕੌਲੂ ਬ੍ਰਾਹਮਣ ਕੋਲੋਂ ਲਿਖਵਾਈ । ਰਾਜਾ ਨੇ ਦੋ ਸੌ ਸਲੋਕ ਭੀ ਲਿਖਵਾਇਆ ਅਰ ਜਨਮ

ਸਾਖੀ ਭੀ ਲਿਖਵਾਈ।

# ਭਗਤਾਂ ਨਾਲ ਮਿਲਾਪ

ਤਬ ਸੈਣਿ ਦਾ ਦੇਸ ਵਸਿਆ। ਆਮਦਨੀ ਭੀ ਹੋਈ। ਸੈਣਿ ਦੀ ਮਾਤਾ ਪਿਤਾ ਮੁਕੰਦ ਰਾਓ ਅਤੇ ਸੈਣਿ ਦੀ ਵਹੁਟੀ ਸਾਹਿਬ ਦੇਵੀ ਤੇ ਪੁਤ੍ਰ ਨਈ ਆਪਣੇ ਦੇਸ਼ ਆਏ ਤੇ ਸੈਣਿ ਕਾਂਸ਼ੀ ਹੀ ਰਿਹਾ ਅਰ ਸਿਖ ਕਾਂਸ਼ੀ ਦੇ ਬਹੁਤ ਹੋਏ। ਸੈਣਿ ਕਾਂਸ਼ੀ ਮੇਂ ਰਿਹਾ ਕਰੇ, ਇਸ਼ਨਾਨ ਗੰਗਾ ਜੀ ਕਾ ਕਰੇ। ਤਬ ਧੰਨੇ ਭਗਤ ਦਾ ਦੀਦਾਰ ਹੋਇਆ। ਤ੍ਰਿਲੋਚਨ ਦਾ ਦੀਦਾਰ ਹੋਇਆ। ਧੰਨੇ ਕਿਹਾ ਸੈਣਿ ਜਗਨ ਨਾਥ ਚਲੋ।

ਤਬ ਸੈਣਿ ਤੁਰ ਪਿਆ। ਸੈਣਿ ਨੇ ਕਿਹਾ ਪਹਿਲਾਂ ਗੋਕਲ ਪਰਸੋ। ਜਗਨ ਨਾਥ ਤੁਰਕ ਰਾਹ ਵਿਚ ਘਾਤ ਕਰਦੇ ਹਨ ਅਤੇ ਰਾਹ ਨਹੀਂ ਚਲਦਾ, ਪਹਿਲਾਂ ਗੋਕਲ ਪਰਸੋ। ਧੰਨਾ, ਸੈਣਿ ਤੇ ਤ੍ਰਿਲੋਚਨ ਗੋਕਲ ਨੂੰ ਤੁਰੇ। ਜਿਥੇ ਜਾਵਣ ਉਥੇ ਸਾਧ ਸੰਗਤ ਦਰਸ਼ਨਾਂ ਨੂੰ ਆਵਣ। ਤਬ ਸੈਣਿ ਕੇ ਨਾਈ ਸਿਖ ਹੋਵਣ।

ਧੰਨਾ ਤੇ ਤ੍ਰਿਲੋਚਨ ਭਗਤੀ ਦ੍ਰਿੜਾਵੇ ਹਰਿ ਦੀ। ਪ੍ਰੇਮ ਸੋ ਪ੍ਰੀਤ ਕਰਨ ਅਰ ਸਿਖਾਂ ਨੂੰ ਸਿਖੀ ਦ੍ਰਿੜਾਵਣ। ਤੇ ਆਰਤੀ ਕਰਨ, ਗੁਰਮੰਤਰ ਦਸਣ। ਸਚ ਨਾਮ ਸੋ ਰਾਮਾ ਨੰਦ ਦ੍ਰਿੜਾਂਵਦਾ ਸੀ, ਸੋਈ ਮੰਤਰ ਦ੍ਰਿੜਾ-ਵਣ। ਤਬ ਫਿਰ ਅਗੇ ਤੁਰਨ। ਤਬ ਸਿਖ ਭੀ ਨਾਲ ਤੁਰਨ ਬਹੁਤ ਤੇ ਸੰਗਤ ਬਹੁਤ ਇਕੱਠੀ ਹੋਵੇ। ਤਾਂ ਤ੍ਰਿਲੋਚਨ ਆਖਿਆ ਧੰਨਾ ਜੀ ਸੰਗ ਬੜਾ ਇਕੱਠਾ ਹੋਇਆ ਹੈ। ਤਬ ਧੰਨੇ ਕਿਹਾ ਸੈਣਿ ਤ੍ਰਿਲੋਚਨ ਜੀ ਸੰਗ ਕਾ ਵਾਲੀ ਭੀ ਨਾਲ ਹੀ ਹੈ। ਤਬ ਤ੍ਰਿਲੋਚਨ ਕਿਹਾ ਸਾਥ ਹੀ ਹੈ ਤੇ ਸਾਨੂੰ ਕੀ ਫਿਕਰ ਹੈ।

ਤਬ ੪੦੦ ਦਾ ਸੰਗ ਇਕੱਠਾ ਹੋਇਆ । ਜਿਥੇ ਜਾਇ ਉਤਰਨ, ਉਥੇ ਸੰਗਤ ਆਇ ਮਿਲੇ, ਸਾਧ ਮਿਲਣ । ਤਬ ਧੰਨੇ ਤ੍ਰਿਲੋਚਨ ਸੈਣਿ ਦੀ ਸਿਖੀ ਬਹੁਤ ਹੋਵੇ । ਤਬ ਨਾਮਦੇਵ ਦਾ ਦਰਸ਼ਨ ਹੋਇਆ । ਤਬ ਨਾਮਦੇਵ ਬਹੁਤ ਸ਼ਬਦ ਉਚਾਰੇ ।

ਲੋਭ ਲਹਰਿ ਅਤਿ ਨੀਝਰ ਬਾਜੈ ॥ ਕਾਇਆ
ਡੂਬੈ ਕੇਸਵਾ ॥੧॥ ਸੰਸਾਰੁ ਸਮੁੰਦੇ ਤਾਰਿ ਗੋਬਿੰਦੇ ॥
ਤਾਰ ਲੈ ਬਾਪ ਬੀਠੁਲਾ ॥੧॥ਰਹਾਉ॥ ਅਨਿਲ ਬੇੜਾ
ਹਉ ਖੇਵ ਨ ਸਾਕਉ॥ਤੇਰਾ ਪਾਰੁ ਨਾ ਪਾਇਆ ਬੀਠੁਲਾ॥
ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋਕਉ॥ਪਾਰਿ ਉਤਾਰੇ
ਕੇਸਵਾ ॥ ੩ ॥ ਨਾਮਾ ਕਹੈ ਹਉ ਤਰਿ ਭੀ ਨ ਜਾਨਉ॥
ਮੋ ਕਉ ਬਾਹ ਦੇਹਿ ਬਾਹਿ ਦੇਹਿ ਬੀਠੁਲਾ ॥੪॥੨॥

ਤਬ ਧੰਨੇ ਤ੍ਰਿਲੋਚਨ ਕਿਹਾ ਨਾਮਾ ਜੀ ਹੋਰ ਸੁਣਾਓ । ਤਬ ਨਾਮਾ ਬੋਲਿਆ— ਮਲਾਰ ॥ ਬੋਲੀ ॥

ਮੋਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥ ਤੂ ਨ ਬਿਸਾਰੇ
ਰਾਮਈਆ॥੧।ਰਹਾਉ।ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ
ਊਪਰਿ ਕੋਪਿਲਾ॥ਸੂਦੁ ਸੂਦੁ ਕਰਿ ਮਾਰਿਉਠਾਇਓ॥ ਕਹਾ
ਕਰਉ ਬਾਪ ਬੀਠੁਲਾ ।੧।ਮੂਏ ਹੂਏ ਜਉ ਮੁਕਤਿ ਦੇਹੁਗੇ
ਮੁਕਤਿ ਨ ਜਾਨੈ ਕੋਇਲਾ।।ਏ ਪੰਡੀਆ ਮੋਕਉ ਢੇਢ ਕਹਤ
ਤੇਰੀ ਪੈਜ ਪਿਛੰਉਡੀ ਹੋਇਲਾ॥ ਤੂ ਜੁ ਦਇਆਲਕ੍ਰਿਪਾਲੁ
ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ ॥ ਫੇਰਿ
ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥੩॥੨॥

ਤਬ ਸ੍ਰੀ ਸੈਣਿ ਬੋਲੇ ਵਾਹ ਵਾਹ ਨਾਮਾ ਹੋਰ ਕੋਈ ਕਹੁ ਜੀ । ਤਬ

ਨਾਮੇ ਕਿਹਾ ਜੀ ਤੁਸੀਂ ਕੋਈ ਕਹੋ ਸੁਣਾਓ ਜੀ। ਤਬ ਸੈਣਿ ਕਹਾ—

ਮਾਰੂ ॥ ੧ ਓ ਸ੍ਰੀ ਸੈਣਿ ਮਾਰੂ ॥ ਮੇਰੇ ਮਨ ਰਾਮ ਸਿਓ ਸਗਲੀ ਬੀਤੀ। ਕਰ ਸੀਗਾਰ ਹਰਿ ਸਾਜਨ ਪਾਇਆ ਕਰ ਕੀਰਤਨ ਸਗਲੀ ਬੀਤੀ। ਆਜ ਕਾਲ ਫੁਨਿ ਤੋਹਿ ਗ੍ਰਿਸੇ ਰਾਮ ਸਿਮਰ ਚੀਤੀ ।ਰਹਾਉ। ਗੁਰ ਕੀ ਨਾ ਸਰਨ ਗਹੀ ਕੋਟ ਪਾਪ ਕੀਤੀ। ਅਜ ਡਉਰੂ ਬਾਜਦਾ ਸਿਰ ਕਾਲ ਆਇਓ ਮੀਤੀ। ਰਾਮ ਨਾਮ ਅਜ ਭਜਿ ਲੈ ਅਉਧਿ ਜਾਇ ਬੀਤੀ। ਸਗਲ ਜਨਮ ਭਰਮ ਖੋਇਆ ਗਹੁ ਰਾਮ ਸਰਨ ਕੀਤੀ। ਸੈਣਿ ਹਰਿ ਕੇ ਨਾਮ ਬਾਝੁ ਕੂੜਿ ਕੂੜੇ ਬੀਤੀ।

ਫਿਰ ਨਾਮਾ ਬੋਲਿਆ ਸੈਣਿ ਬਹੁਤ ਚੰਗਾ ਬੋਲਿਆ। ਹੋਰ ਆਖੋ। ਸੈਣਿ ਬੋਲਿਆ ਭਲਾ ਹੋਵੇ ਜੀ।

੧ ਓ ਸ੍ਰੀ ਸੈਣਿ ਆਸਾ ॥ ਪ੍ਰਭ ਜੀ ਮੈਂ ਸਰਨਾਗਤ ਆਇਆ। ਓਟਿ ਗਹੀ ਪ੍ਰਭ ਤੇਰੀ ਹਰਿ ਹਰਿ ਨਾਮ ਧਿਆਇਆ ।ਰਹਾਉ। ਮਾਇਆ ਕੇ ਮਦ ਮਤਾ ਪ੍ਰਭ ਜੀ ਰਾਮ ਕੋ ਭੁਲਾਇਆ। ਅਜ ਸਿਮਰੁ ਸਮਝ ਬਉਰੇ ਕਾਲ ਤੁਝੇ ਖਾਇਆ। ਰਾਮ ਨਾਮ ਸਰਨ ਭਜੁ ਹਰਿ ਹਰਿ ਗੁਨ ਗਾਇਆ। ਆਜੁ ਕਾਲਿ ਸਿਮਰ ਮਾਧੋ ਸਾਂਵਲੇ ਚਿਤ ਲਾਇਆ। ਗੋਬਿੰਦ ਸਿਮਰੁ ਬੀਠਲੇ ਕੋ ਰਾਮ ਗੁਨ ਗਾਇਆ। ਸੈਣਿ ਦਾਸ ਚਰਨ ਧੋਵਹੁ ਜਿਨ ਰਾਮ ਕੋ ਧਿਆਇਆ।

ਤਬ ਧੰਨੇ ਬਚਨ ਕਹਾ ਸੈਣਿ ਜੀ ਸਾਨੂੰ ਸੋਰਠ ਸੁਣਾਓ। ਤਬ ਸੈਣਿ ਕਿਹਾ ਭਲਾ ਹੋਵੇ ਜੀ।

ਸ੍ਰੀ ਸੈਣਿ ਸੋਰਠ ਬਾਣੀ ਬੋਲੀ। ਸ੍ਰੀ ਸੈਣਿ ਸੋਰਠ ॥

ਰਾਮ ਨਾਮ ਕੋ ਨਾ ਭਜਿਓ ਸਬਦ ਨਾ ਬੀਚਾਰਿਓ। ਸਰਨ ਗਹੀ

ਨਾ ਗੁਰੂ ਕੀ ਪਾਧਿ ਸਿਉ ਲਪਟਾ ਰਹਿਓ । ਰਾਮ ਕੀ ਨਾ ਸੇਵ ਕੀਨੀ ਸਚ ਨਾ ਚਿਤਾਰਿਓ । ਰਹਾਉ । ਸਬਦ ਸੁਨ ਘਟ ਮਹਿ ਚੀਨੁ ਗੁਰੂ ਨਾ ਚਤਾਰਿਓ । ਦੁਨੀਆਂ ਕੋ ਦੀਵਾਨੈ ਪਰਾਨੀ ਨਾਮ ਕਿਉਂ ਵਿਸਾਰਿਓ । ਰਾਮ ਕੇ ਘਟ ਮਾਹਿ ਚੀਨ ਚਿਤ ਲਾਵਹੁ ਪਿਆਰਿਓ । ਆਜ ਹਰਿ ਕੇ ਨਾਮ ਬਾਝ ਜਨਮ ਐਵੇਂ ਹਾਰਿਓ । ਸੈਣਿ ਦਾਸ ਰਾਮ ਭਜ ਲੈ ਸਬਦ ਕੋ ਬੀਚਾਰਿਓ ।

ਤਬ ਨਾਮਾ ਬੋਲਿਆ ਸੈਣਿ ਜੀ ਸਾਨੂੰ ਦੇਦਾਰ ਦਸੀਏ ਤੁਹਾਡੇ ਬਚਨ ਸੁਧ ਹੈਨ ਜੀ। ਤਬ ਸੈਣਿ ਕਿਹਾ ਭਲਾ ਹੋਵੇ ਜੀ ।

ਸ੍ਰੀ ਸੈਣਿ ਕੇਦਾਰ ॥ ਕਿਆ ਤੇਰੀ ਕਿਆ ਮੇਰੀ ਪ੍ਰਾਨੀ । ਇਹ ਸੰਸਾਰ ਜਿਉਂ ਸੁਫਨਾ ਪੇਖੁ ਮਾਇਆ ਮਾਰੀ। ਮਾਇਆ ਮੈ ਇਹ ਮਨ ਤਨ ਰਾਤਾ ਭੁਲਿ ਸੁਰਤ ਗਈ ਮੇਰੀ । ਪ੍ਰਭ ਜੀ ਮਾਇਆ ਮਾਰੀ। ਕੂੜ ਮਾਇਆ ਸੰਗ ਲਪਟਾਨਾ ਕਰਤਾ ਮੇਰੀ ਮੇਰੀ। ਰਹਾਉ । ਹਰਿ ਕਾ ਨਾਮ ਤੈਂ ਭੁਲ ਵਿਸਾਰਿਓ ਮਾਇਆ ਸੰਗ ਭਈ ਗਹਿਰੀ। ਰਾਮ ਨਾਮ ਚਿਤ ਧਾਰ ਹਰਿ ਸਿਉ ਪ੍ਰੀਤ ਘਨੇਰੀ। ਸੈਣਿ ਦਾਸ ਰਾਮ ਬਾਝੇ ਕਾਲ ਪਾਈ ਫੇਰੀ ।

ਤਬ ਤ੍ਰਿਲੋਚਨ ਬੋਲੇ ਸੁਣ ਸੈਣਿ ਅਸਾਡਾ ਬਚਨ ਮੰਨੋ ਜੀ । ਅਸੀਂ ਭੀ ਤੁਸਾਡੇ ਹੀ ਹਾਂ ਸਾਨੂੰ ਤੁਖਾਰੀ ਦਸੋ। ਤਬ ਸੈਣਿ ਬੋਲੇ ਸੁਣੀਏ ਤ੍ਰਿਲੋਚਨ ਜੀ–

ਸ੍ਰੀ ਸੈਣਿ ਤੁਖਾਰੀ ॥ ਕੇਸੋ ਤਾਰੁਗੇ ਸਾਰੰਗ ਪਾਨੀ ॥ ਆਜ ਗੁਪਾਲ ਅਨੰਦ ਵਧਾਵਾ ਸਤਿਗੁਰ ਪਾਇਆ ਜਾਨੀ। ਪੂਰਨ ਠਾਕੁਰ ਘਰ ਮੈ ਪਾਇਆ ਸਤਿ ਸਰੂਪ ਗੁਨ ਮਾਣੀ ।ਰਹਾਉ। ਨਾਹਦੂ ਬੇੜਾ ਡੂਬਰ ਜਾਣ ਤਾਰੋ ਬੀਠਲਾ ਆਣੀ। ਸਬਦੁ ਅਨਾਹਦੁ ਘਰ ਹੀ ਚੀਨ ਗੁਰ ਗੋਬਿੰਦ ਜਾਨੀ। ਜੈਸੇ ਬਾਲਕ ਕੋ ਖੀਰ ਮਾਦਰੇ ਤੈਸੇ ਹਮ ਗੁਰ ਬਾਨੀ। ਸਚਿ

ਸਬਦ ਗੁਰ ਪਾਇਆ ਪੂਰਨ ਸਤਿਗੁਰ ਕੀ ਸਤਿ ਬਾਣੀ । ਸੈਣਿ ਦਾਸ ਮੈਂ ਬਲ ਬਲ ਜਾਵਾਂ ਗੁਰ ਪੂਰੇ ਮਨ ਮਾਣੀ ।

ਤਬ ਤ੍ਰਿਲੋਚਨ ਕਿਹਾ ਸਾਨੂੰ ਮਾਝ ਭੀ ਸੁਣਾਓ। ਤਬ ਸੈਣਿ ਕਿਹਾ ਜੀ ਮਾਝ ਕਾ ਵੇਲਾ ਨਹੀਂ ਪਰ ਤੁਸੀਂ ਸੁਣੋ । ਤਬ ਸੈਣਿ ਲਗਾ ਮਾਝ ਸੁਨਾਵਣੇ ।

ਸ੍ਰੀ ਸੈਣਿ ਮਾਝ ॥ ਰਾਮ ਨਾਮ ਭਜੁ ਪਰਾਨੀ ਗੁਰ ਪੇਖਨ ਕੇ ਤਾਈਂ । ਰਤਨ ਨਾਮ ਪ੍ਰਭ ਜੀ ਕਾ ਖੋਜੇ ਜੋ ਮੋਹਨ ਪ੍ਰਭ ਗੁਸਾਈਂ ॥ ਸੂਰਤ ਮਤ ਚਤ ਗਈ ਛਡੁ ਗੋਬਿੰਦ ਘਟ ਮੈ ਪਾਈ । ਰਾਮ ਨਾਮ ਭਜੁ ਛਡੋ ਸਿਆਨਪ ਪੂਰਨ ਠਾਕੁਰੁ ਪਾਈ। ਰਹਾਉ। ਸਹਜਿ ਸੁਭਾਇ ਪ੍ਰਭ ਖੋਜੋ ਪਰਾਨੀ। ਹਰਿ ਕਿਰਪਾ ਗੁਨ ਗਾਈ। ਦੀਨਾ ਨਾਥ ਗੁਰ ਮਿਲਿ ਗੁਸਾਈਂ ਪ੍ਰੇਮ ਪਦਾਰਥ ਪਾਈ। ਸਗਲ ਘਟਾ ਕੇ ਅੰਤਰਜਾਮੀ ਗੁਰ ਗੋਬਿੰਦੇ ਘਰ ਮਾਹੀ । ਸੈਣਿ ਦਾਸ ਗੁਰ ਚਰਨ ਧਿਆਵਹੁ ਤਾਂਕੇ ਬਲਬਲ ਜਾਈ ।

ਤਬ ਸੈਣਿ ਨਾਮੇ ਕਿਹਾ ਤ੍ਰਿਲੋਚਨ ਜੀ ਤੁਸੀਂ ਕੌਈ ਬਚਨ ਪਰੀਤ ਕਰ ਕੇ ਸੁਣਾਵਹੁ ਜੀ। ਤਬ ਧੰਨੇ ਤ੍ਰਿਲੋਚਨ ਕਿਹਾ ਗਰੀਬ ਨਿਵਾਜ ਜੀਓ ਬੀਤੀ ਹੈ ਸੋ ਸੁਣੋ ।

ਤਬ ਤ੍ਰਿਲੋਚਨ ਧੰਨੇ ਕਾ ਸਬਦ ਉਚਾਰਨ ਕੀਤਾ ।

## ੧ ਓ ਰਾਗ ਧਨਾਸਰੀ ਸ੍ਰੀ ਧੰਨੇ ਕੀ ॥

ਧੰਨਾ ਕਲਰ ਚਾਰੇ ਗਾਈ ਬ੍ਰਾਹਮਣ ਨਿਕਸਿਆ ਆਇਆ । ਨਾਇ ਧੋਇ ਪੂਜਾ ਬਿਸਥਾਰੀ ਬੈਠਾ ਧਿਆਨ ਲਗਾਇਆ । ਧੰਨਾ ਆਖੇ ਮੇਰੇ ਦਾਦਾ ਆਪਨੀ ਚਰਨੀਂ ਲਾਉ । ਧੰਨੇ ਕਾ ਹਰਿ ਸਿਉ ਬਿਧਿ ਆਸਾ ਨੇਹੁ ਪਾਰ ਬ੍ਰਹਮ ਪੂਰਨ ਅਬਿਨਾਸੀ ਨਿਹਚਲੁ ਲਾਇਆ ਨੇਹੁ ।ਰਹਾਉ।

ਕਹੈ ਤ੍ਰਿਲੋਚਨ ਸੁਣ ਵੇ ਧੰਨਿਆ ਹੁਣ ਦੀ ਘੜੀ ਗੁਜਾਰ। ਚੰਗਾ ਦੇਈਂ ਠਾਕੁਰ ਤੈਨੂੰ ਵਡਾ ਕੋਈ ਮੁਇਆਰ। ਸਭਨਾਂ ਦੇ ਪਿਓ ਮੇਰੇ ਘਰ ਹੈ ਤੂ ਚਲ ਮੇਰੇ ਨਾਲਿ। ਬ੍ਰਾਹਮਣ ਦੇ ਘਰ ਧੰਨਾ ਆਇਆ ਦਾਦਾ ਠਾਕੁਰ ਦੇਹਿ। ਭਾਲ ਢੂੰਡ ਪਸੇਰਾ ਦਿੱਤਾ ਧਨਾ ਠਾਕੁਰ ਇਹੁ। ਪਹਿਲੀ ਭੇਟ ਚੜ੍ਹਾਈ ਮੈਨੂੰ ਸੁਫਲਿਓ ਤੇਰੀ ਸਿਵ।੩। ਧੰਨੇ ਗਾਂ ਲਵੇਰੀ ਦਿਤੀ ਠਾਕੁਰ ਲੈਂਦਾ ਆਇਆ। ਟੋਭਿ ਉਤੇ ਭਗਤਿ ਅਰੰਭੀ ਭੂਰਾ ਹੇਠ ਵਿਛਾਇਆ। ਨਾਇ ਧੋਇ ਬਹਾਲੇ ਠਾਕਰ ਘਰ ਤੇ ਭਤਾ ਆਇਆ। ਜਾ ਤੂੰ ਖਾਵਹਿ ਤਾਂ ਹਿਉ ਖਾਈ ਧਨੇ ਦ੍ਰਿੜ ਚਿਤ ਲਾਇਆ। ਜਾਨਣਹਾਰੇ ਪੁਰਖ ਬਿਧਾਤੇ ਗੋਬਿੰਦ ਭੋਗ ਲਗਾਇਆ।੪। ਕਹੇ ਨਰਾਇਣ ਸੁਨ ਵੇ ਧਨਿਆ ਕਰਸਾਂ ਤੇਰੀ ਸੇਵ। ਫੇਰੀ ਹਾਰਟ ਕਿਆਰੇ ਛਡਾਂ ਕੰਮ ਕਰੀ ਹਉ ਏਹੁ। ਗਾਈ ਚਾਰੀ ਤੇ ਕੰਮ ਸਵਾਰੀ ਸਭੇ ਜਾਨਾ ਭੇਉ। ਤੁਧ ਹੈ ਮੈਨੂੰ ਤਨ ਮਨ ਅਰਪਿਆ ਸਫਲਿਓ ਤੇਰੀ ਸੇਵ।੪। ਧਨਾ ਆਖੇ ਸੁਣ ਮੇਰੇ ਦਾਦਾ ਠਾਕੁਰ ਗਾਈ ਚਾਰੇ। ਘਰ ਕੇ ਕੰਮ ਕਰਾ ਸਭ ਦਾਦਾ ਅਸਾਂ ਨਹੀਂ ਕੁਛ ਸਾਰੇ। ਤੇਰੇ ਠਾਕੁਰ ਵਡੇ ਕੇ ਵਡੂ ਅਸਾਂ ਹੋਏ ਮੁਟਆਰੇ।੬। ਕਹੇ ਤ੍ਰਿਲੋਚਨ ਸੁਣ ਵੇ ਧੰਨਿਆ ਤੈਂ ਪਾਇਆ ਹਰਿ ਕਾ ਭੇਉ। ਨਿਹਚਲ ਡੋਰ ਪ੍ਰਭ ਸਿਉ ਰਾਖੀ ਮਿਲਿਆ ਨਿਰੰਜਨ ਦੇਉ। ਮੈਨੂੰ ਭਈ ਦਰਸ ਦਵਾਈ ਧੰਨਿਆ ਸੁਫਲੇਉ ਤੇਰੀ ਸੇਉ। ਜੇ ਹਉ ਝੂਠਾ ਕਪਟੀ ਧੰਨਿਆ ਭੀ ਤੇਰਾ ਗੁਰਦੇਉ। ਧੰਨਾ ਆਖੇ ਸੁਣ ਮੇਰੇ ਦਾਤਾ ਮੈਨੂੰ ਭੀ ਦਰਸ ਦਵਾਈ। ਬ੍ਰਾਹਮਣ ਨੂੰ ਬਾਹਰ ਲੈ ਆਇਓ ਸਿਆਮ ਚਰਾਏ ਗਾਈ। ਅਹੁ ਦੇਖ ਦਾਦਾ ਗਵਾਰ ਮੰਡੀ ਸਭੇ ਕੰਮ ਕਰਾਈ। ਧਨੇ ਨੂੰ ਹਰਿ ਨਦਰੀ ਆਇਆ ਬ੍ਰਾਹਮਣ ਦਿਸਦਾ ਨਾਹੀ। ਕਹੇ ਤ੍ਰਿਲੋਚਨ ਸੁਣ ਵੇ ਧਨਿਆਂ ਮੈਨੂੰ ਭੀ ਦਰਸ ਦਵਾਈਂ। ਗੁਰੂ ਉਧਾਰੇ ਸਿਖਾਂ ਵਾਹੇ ਸਿਖ ਉਧਾਰੇ ਚਾਈਂ। ਹਉ ਭੀ ਹਾਂ ਵਡਭਾਗੀ ਧੰਨਿਆਂ ਜੋੜੁ ਪਾਇਆ ਹੈ

ਆਈ। ਮੇਰੇ ਹੁੰਦਾ ਸੁਨ ਵੇ ਧੰਨਿਆਂ ਢਹਿ ਕੇ ਪੈਰੀਂ ਪਾਈ।੯। ਧਨਾ ਆਖੇ ਸੁਣ ਨਾਰਾਇਣ ਮੇਰੇ ਗੁਰ ਕੋ ਦਰਸ਼ਨ ਦੀਜੇ। ਜੇ ਉਨ ਕਰਮ ਭੁਲੇਰੇ ਕੀਤੇ ਕਿਰਪਾ ਕਰਕੇ ਬੀਜੇ। ਕਹੈ ਨਾਰਾਇਨ ਸੁਨ ਵੇ ਧੰਨਿਆਂ ਉਸ ਨਹਿ ਦਰਸ਼ਨ ਦੀਜੇ।

ਜਨਮਾਂ ਦਾ ਉਹ ਕਪਟੀ ਧੰਨਿਆਂ ਕਰਮ ਭੁਲੇਰੇ ਬੀਜੇ। ਹਉ ਤਾਂ ਸਾਰੀ ਉਮਰ ਗਵਾਈ ਸੋ ਅਜੇ ਨਾ ਮਨੂਆ ਭੀਜੇ। ਹਉ ਤਾਂ ਤੇਰੇ ਵਿਚ ਹਾਂ ਧੰਨਿਆਂ ਜੋ ਆਖੇਂ ਸੋ ਕੀਜੈ।੧੧। ਧੰਨਾ ਆਖੇ ਸੁਣ ਨਾਰਾਇਣ ਤੇਰੀ ਪਰਬਲ ਮਾਇਆ। ਜਿਨ੍ਹਾਂ ਨੂੰ ਤੂੰ ਆਪ ਵਡੀਰਹਿ ਤਿਨ੍ਹਾਂ ਕੌਣ ਭੁਲਾਵੇ ਰਾਇਆ। ਭਗਤਨ ਕਾ ਹਿਤਕਾਰੀ ਠਾਕੁਰ ਬੇਦ ਪੁਰਾਨੀ ਗਾਇਆ।੧੨

ਕਹੇ ਨਾਰਾਇਣ ਸੁਣ ਵੇ ਧੰਨਿਆਂ ਹਉ ਹਾਂ ਕ੍ਰਿਸ਼ਨ ਮੁਰਾਰੀ। ਜੋ ਜਨ ਮੇਰੀ ਸੇਵਾ ਲਾਗੇ ਤੇ ਪ੍ਰਾਨੀ ਮੈਂ ਤਾਰੀ। ਜਿਨੀ ਹੈ ਪਰਮੇਸ਼ਰ ਭਜਿਆ ਕਿਆ ਪੁਰਖ ਕਿਆ ਨਾਰੀ। ਬ੍ਰਾਹਮਣ ਦੀ ਹੈ ਮਾਇਆ ਵਡੀ ਉਹ ਭੀ ਲੰਘੂ ਪਾਰੇ।੧੩।

ਧੰਨੇ ਦਾ ਹਰਿ ਸਾਥੀ ਹੋਇਆ ਜੋ ਆਖੇ ਸੋ ਮੰਨੇ। ਬੁਕਲੀਆਂ ਦੀ ਟੰਡ ਚੁਬਾਈ ਹੋਰ ਚੂਪਾਏ ਗੰਨੇ। ਰੋਟੀ ਉਪਰ ਸਾਗ ਖਵਾਇਆ ਛਾਹ ਪਿਆਈ ਛੰਨੇ। ਮੇਰੇ ਗੁਰ ਕੋ ਦਰਸ਼ਨ ਦੀਜੇ ਕੂਕ ਸੁਣਾਈ ਕੰਨੇ।੧੪।

ਬ੍ਰਾਹਮਣ ਨੂੰ ਹਰਿ ਦਰਸ਼ਨ ਹੋਇਆ ਧੰਨੇ ਗੁਰੂ ਤਰਾਇਆ। ਗੋਰਖ ਨਾਥ ਮਛੰਦਰ ਉਧਾਰਿਆ ਕਢਿ ਸੰਗਲਾਦੀਪ ਤੇ ਲਾਇਆ। ਭਗਤਨ ਕਾ ਹਿਤਕਾਰੀ ਠਾਕੁਰ ਧੰਨੇ ਧਨ ਕਮਾਇਆ।

## ਤਬ ਗੋਸਟਿ ਨਾਮਦੇਵ ਕੀ ਭਈ

ਤਬ ਨਾਮਦੇਵ ਗੋਬਿੰਦ ਦੀ ਬਹੁਤ ਉਸਤਤ ਕੀਤੀ। ਤਬ ਨਾਮਦੇਵ

ਕੋ ਨਾਲ ਲੀਤਾ। ਸੰਤਾਂ ਦਾ ਸੰਗ ਇਕੱਠਾ ਹੋਇਆ। ਤਬ ਬਾਬੇ ਕਬੀਰ ਕੀ ਉਸਤਤ ਨਾਮ ਦੇਵ ਬਹੁਤ ਕਰੇ। ਤਬ ਕਬੀਰ ਕੇ ਸਿਖਾਂ ਸਿਉਂ ਗੋਸਟ ਭਈ। ਤਬ ਨਾਮਦੇਵ ਸਿਖ ਸੋ ਪੁਛਿਆ–

ਕਹਿਆ ਨਾਮਦੇਵ ਜੀ ਰਾਗ ਆਸਾ ਕਮਾਲ ਕਾ ਸਬਦ ਸੁਣੋ ਜੀ-

ਪੀਆ ਆਪਨਾ ਜਾਨਿ ਲੈ ਆਪ ਮਾਹੀ ਜੋਤ ਕੀ ਕੋਟਿ ਮੈ ਚੋਟ ਲਾਗਤ ਨਾਹੀ। ਝਨਕ ਝਨਕਾਰ ਬ੍ਰਹਮੰਡ ਮਾਹੀ। ਖੋਲ ਦੇਇ ਚਸਮ ਅਰੁ ਜਗਤ ਕਿਆ ਪਸਮ ਹੈ। ਦੀਨ ਅਰ ਦੁਨੀ ਕੀ ਚਾਹਿ ਨਾਹੀ ਕਹੇ ਕਮਾਲ ਕਬੀਰ ਕਾ ਬਾਲਿਕਾ ਜੋਗਿ ਮੈ ਭੋਗ ਤ੍ਰਈ ਲੋਕ ਨਾਹੀ।

ਵਾਹ ਵਾਹ ਸਿਖ ਜੀ, ਤੂੰ ਭਲੀ ਨਿਸ਼ਾ ਕੀਤੀ। ਤਬ ਨਾਮਦੇਵ ਕਬੀਰ ਦੀ ਬਹੁਤ ਉਸਤਤ ਕੀਤੀ। ਤਬ ਸੰਤ ਬਹੁਤ ਪ੍ਰਸੰਨ ਭਏ ਅਰ ਰਾਜ਼ੀ ਹੋਇਆ। ਤਬ ਸਧਨੇ ਕੇ ਪਾਸ ਗਏ। ਸਧਨਾ ਭਗਤ ਤੁਰਿਆ। ਫਿਰ ਸਾਧ ਸੰਗਤ ਸਗਲ ਇਕਤਰ ਭਈ। ਗੋਕਲ ਜਾਇ ਪ੍ਰਾਪਤ ਭਏ। ਨਾਰਾਇਣ ਕੇ ਧਾਮ ਕੋ।

ਜਪੁ ਆਰਤੀ॥ ਤਬ ਨਾਮਦੇਵ ਆਰਤੀ ਕਹੀ॥

ਪਹਿਲੀ ਆਰਤੀ ਪੁਹਪ ਕੀ ਮਾਲਾ॥ ਕਾਲੀ ਨਾਗ ਨਥ ਆਇ ਸ੍ਰੀ ਕ੍ਰਿਸ਼ਨ ਗੁਪਾਲਾ। ਆਰਤੀ ਕੀਜੇ ਰਾਜਾ ਰਾਮ ਚੰਦ ਰੀਝੈ।ਰਹਾਉ।

ਦੂਜੀ ਆਰਤੀ ਦੇਵਕੀ ਨੰਦਨ। ਭਗਤ ਉਬਾਰਨ ਕੰਸ ਮੁਕੰਦਨ।

ਤੀਜੀ ਆਰਤੀ ਤ੍ਰੈਭਵਨ ਮੋਹਿ। ਗਰੁੜ ਸੰਘਾਸਨ ਸ੍ਰੀ ਰਾਮ ਜੀ ਕੋ ਸੋਹੈ।

ਚੌਥੀ ਆਰਤੀ ਚੌਦਸ ਪੂਜਾ। ਦੇਵ ਨਿਰੰਜਨ ਅਵਰ ਨਾ ਦੂਜਾ।

ਪੰਜਵੀਂ ਆਰਤੀ ਸ੍ਰੀ ਰਾਮ ਜੀ ਕੋ ਭਾਵੇ। ਰਾਮ ਜੀ ਕੇ ਨਾਮਦੇਵ ਜੀ ਗਾਵੇ।

ਤਬ ਸੈਣਿ ਕਿਹਾ ਸਾਧੁ ਕੁਸਲਿ ਕੁਸਲਿ ਆਰਤੀ ਭੀ ਕਰੁ। ਤਬ

ਸੰਤ ਲਗੇ ਕਰਨੇ—

ਦੇਖ ਰੂਪ ਰੂਪ ਸੀਆ ਰਘਬੀਰ ਕੋ ਛਬ ਨਹੀ ਜਾਤ ਬਿਖਾਣੀ। ਆਰਤੀ ਕਰਤ ਕੋਸਲਿਆ ਰਾਨੀ ।ਰਹਾਉ। ਕਨਕ ਥਾਲਿ ਰਾਜ ਮਾਣਿਕ ਮੋਤੀ ਧਰਉ ਜਾਤਿ ਬਿਖਾਨੀ । ਆਰਤੀ ਕਰਤ ਕੋਸਲਿਆ ਰਾਨੀ । ਜਨਕ ਰਾਇ ਕੀ ਲਾਜਾ ਰਾਖੀ ਪਰਸ ਰਾਮ ਹਿਤ ਮਾਨੀ । ਆਰਤੀ ਕਰਤ ਕੌਸ-ਲਿਆ ਰਾਨੀ ।

ਜਨਕ ਰਾਇ ਜਗ ਪੂਰਨ ਕੀਤਾ ਧਨੁਖ ਤੋੜਿ ਸੀਆ ਆਨੀ। ਦਸਰਥ ਸੀਤਾ ਅਭੈ ਪੁਰ ਵਾਸੀ ਉਦਰਤ ਜੈ ਜੈ ਬਾਣੀ। ਤੁਲਸੀ ਦਾਸ ਪ੍ਰਭੂ ਅਵਸਰ ਜੋੜੀ ਭਗਤ ਅਭੈ ਪੁਰ ਦਾਨੀ।

ਆਰਤੀ ਕਰ ਕੇ ਨਾਰਾਇਣ ਕਾ ਧਿਆਨ ਲਾਗੇ ਧਰਨੇ। ਤਬ ਸਰਬਤ ਸੰਗਤ ਗੋਕਲ ਕੀ ਆਰਤੀ ਕਰਨੇ ਆਈ।

ਤਬ ਸੰਤ ਚਾਰ ਮਾਸ ਕਟੇ ਅਰ ਸੰਤ ਮਿਲਾਪ ਕੀਆ। ਤੇ ਸੰਤ ਧਾਮਾ ਕਰਨ। ਚਾਰ ਮਾਸਿ ਧਾਮਾ ਸੰਤਾਂ ਕਾ ਜੇਵਿੰਦੇ ਰਹਿ ਤੇ ਬਿੰਦਰਾ-ਪਰਸਿਆ। ਜੋ ਕੋਈ ਤੀਰਥ ਬਿੰਦਰਾਬਨ ਮੇਂ ਹੈਸੀ, ਗੋਕਲ ਮੇਂ ਹੈਸੀ ਸਭ ਪਰਸੇ। ਚਾਰ ਮਾਸ ਰਹੇ ਗੋਕਲ ਵਿਚ। ਬਹੁਤ ਸੁਖ ਵਿਚ ਸੰਤਾਂ ਦਾ ਦੀਦਾਰ ਕੀਤਾ। ਤਬ ਸੰਤ ਸੋ ਵਿਦਿਆ ਭਇ। ਮਥਰਾ ਪਰਸੀ ਗੋਕਲ ਪਰਸੀ।

## ਸਾਖੀ—ਨਾਮਦੇਵ ਨਾਲ ਭਈ

ਤਬ ਜਗਨ ਨਾਥ ਨੂੰ ਤੁਰੇ। ਤਬ ਦਮੋਦਰ ਮਹੰਤ ਨੂੰ ਮਥਾ ਟੇਕਿਆ ਤੇ ਸੰਤ ਭੀ ਗੋਕਲ ਨੂੰ ਤੁਰੇ। ਤਬ ਤੁਰਕ ਰਾਜ ਮੇਂ ਜਾਇ ਵੜੇ। ਤੁਰਕ ਕਾ ਰਾਜ ਬੁਰਾ ਥਾ ਤੇ ਰਾਮ ਦਾ ਨਾਮ ਉਚੀ ਨਹੀਂ ਸੀ ਲੈਣ ਦੇਂਦਾ।

ਤਬ ਸਾਧ ਬਡੀਆਂ ਬਡੀਆਂ ਮੰਜ਼ਲਾਂ ਕਰਨ। ਸਾਧ ਬਹੁਤ ਇਕੱਤਰ ਹੋਏ ਸਨ। ਤਬ ਇਕ ਤੁਰਕ ਕਹਿਣੇ ਲਾਗਾ ਵੋਇ ਸਾਧੂ ਇਤ ਰਾਹ ਨਾ ਜਾਵਹੁ। ਜਲੂ ਖਾਨ ਪਠਾਣ ਮਾਰ ਘਤੇਗਾ।

ਤਬ ਨਾਮਦੇਵ ਨੇ ਕਿਹਾ ਮੈਂ ਮਿਲਾਂਗਾ।

ਨਾਮਦੇਵ ਉਸ ਦਾ ਵਾਕਫ ਸੀ। ਤਬ ਨਾਮਦੇਵ ਨੂੰ ਕਿਹਾ ਸਾਡਾ ਇਨ ਕਾ ਬਾਦ ਹੈ। ਨਾਮਦੇਵ ਤੂੰ ਜਾਹ। ਤਬ ਨਾਮਦੇਵ ਕਿਹਾ ਹਮ ਤੋ ਇਹਨਾਂ ਦੇ ਨਾਲ ਹੈਂ। ਫਿਰ ਨਾਮਦੇਵ ਉਥੋਂ ਤੁਰੇ। ਤਬ ਕਾਜ਼ੀ ਮਹਿਮੂਦ ਨੇ ਫਿਰ ਸਿਖਲਾਇਆ। ਤਬ ਨਾਮਦੇਵ ਨੂੰ ਮੋੜ ਲਿਆਇਆ। ਤਬ ਸਾਧ ਸੰਗਤ ਸਭ ਮੁੜ ਆਈ।

ਜਬ ਰਾਤ ਪੜੀ ਤਾਂ ਉਸ ਦੇ ਪੁਤਰ ਨੂੰ ਕੁਛ ਹੋਇ ਗਿਆ। ਤਬ ਉਨ ਸਰਬਤ ਸੰਗਤ ਨੂੰ ਮੱਥਾ ਟੇਕਿਆ ਤੇ ਰਸੋਈ ਦੇ ਕੇ ਵਿਦਿਆ ਕੀਤਾ। ਤਬ ਸੰਤ ਜਗਨ ਨਾਥ ਨੂੰ ਤੁਰੇ। ਤਬ ਚੌਥੇ ਦਿਨ ਜਗਨ ਨਾਥ ਜਾਇ ਮਥਾ ਟੇਕਿਆ। ਤਬ ਦਸ ਦਿਨ ਰਹੇ ਦਰਸ਼ਨ ਕੀਆ। ਬਹੁਤ ਸੰਗਤ ਇਕੱਠੀ ਸੀ। ਤਦ ਸਾਧ ਸੰਗਤ ਨੂੰ ਧਾਮ ਸ਼ਾਹੂਕਾਰ ਦਾ ਭਜਾ। ਤਬ ਸੰਤਾਂ ਨੂੰ ਕਪੜੇ ਦੀਏ ਸ਼ਾਹੂਕਾਰ ਨੇ। ਚਾਵਲ ਤੇ ਦਾਲ ਦਾ ਭੋਜਨ ਕੀਤਾ। ਤਬ ਸੰਤ ਵਿਦਿਆ ਭਏ।

ਸੰਤ ਦੱਖਣ ਵਲ ਬੀਠਲੇ ਦੇ ਦਰਸ਼ਨ ਨੂੰ ਗਏ। ਤਬ ਸੰਗਤ ਬੜੀ ਘਰ ਨੂੰ ਤੁਰ ਪਈ। ਤਬ ਧੰਨਾ ਤ੍ਰਿਲੋਚਨ ਨਾਮਦੇਵ ਸੈਣਿ ਸਧਨਾ ਬੀਠਲੇ ਦੇ ਦਰਸ਼ਨ ਕੋ ਗਏ। ਬੀਠਲੇ ਠਾਕੁਰ ਕਾ ਦਰਸ਼ਨ ਕੀਤਾ। ਇਕ ਮਾਸ ਅਜਪਾ ਜਾਪ ਕੀਆ। ਪਾਰਬ੍ਰਹਮ ਕਾ ਦਰਸ਼ਨ ਕੀਆ। ਅਜਪਾ ਜਾਪ ਪਾਰ ਬ੍ਰਹਮ ਅਬਿਨਾਸੀ। ਇਹ ਪਾਠ ਬੀਠਲੇ ਕਾ ਕੀਆ। ਤਬ ਉਥੋਂ ਵਿਦਿਆ ਭਏ।

ਤਬ ਸਿਖੀ ਬਹੁਤ ਹੋਣ ਲਗੀ। ਦਖਣ ਬਹੁਤ ਹੋਈ। ਅਰ

ਭਗਤਾਂ ਦੀ ਸੇਵਾ ਲੋਕ ਕਰਨ ਲਗੇ। ਤੇ ਜਾਣ ਨਾ ਦੇਵਣ ਆਖਣ ਜੀ ਬਰਸਾਤ ਕਟੋ। ਤਬ ਸੈਣਿ ਕਿਹਾ ਕਾਂਸ਼ੀ ਚਲੀਏ। ਤਾਂ ਸੰਤ ਸਵੇਰੇ ਤੁਰ ਪਏ। ਤਬ ਨਾਲ ਇਕ ਸੰਤ ਸੈਣਿ ਦਾ ਤੁਰਿਆ। ਨਾਮ ਉਸ ਦਾ ਊਧੋ ਸੀ। ਉਹ ਕਾਂਸ਼ੀ ਦੇ ਦਰਸ਼ਨ ਨੂੰ ਤੁਰਿਆ। ਜਦ ਉਹ ਤਿਆਰ ਹੋਇਆ ਤਾਂ ਸੈਣਿ ਨੇ ਕਿਹਾ ਭਾਈ ਊਧੋ ਜਦ ਘਰ ਵਾਲੇ ਆਵਣਗੇ ਤਾਂ ਤੇਰਾ ਕੰਮ ਵਿਗੜੇਗਾ।

ਊਧੋ ਕਿਹਾ ਕਿਵੇਂ ਸੌਰੇ ਭਾਈ ?

ਤਾਂ ਸੈਣਿ ਕਿਹਾ ਜਾਹ ਤੇਰੇ ਕਾਰਜ ਸਾਰੇ ਗੁਰੂ ਸਵਾਰੇ।

ਤਬ ਊਧੋ ਸੈਣਿ ਦਾ ਕਿਹਾ ਮੰਨ ਲੀਤਾ। ਸਾਧ ਤੁਰੇ ਕਾਂਸ਼ੀ ਕੋ। ਸ੍ਰੀ ਨਗਰ ਸ਼ਹਿਰ ਆਏ ਉਤਰੇ। ਰਾਜਾ ਭੀਖਣ ਉਸ ਸ਼ਹਿਰ ਕਾ ਥਾ। ਤਬ ਰਾਜਾ ਭੀਖਣ ਕਿਹਾ—ਇਹਨਾਂ ਸੰਤਾਂ ਨੂੰ ਧਾਮਾ ਕਰੋ। ਤਬ ਰਾਜਾ ਭੀਖਣ ਚੌਬਦਾਰ ਭੇਜਿਆ। ਚੌਬਦਾਰ ਨੇ ਕਿਹਾ ਸੰਤ ਜੀ ਰਾਜਾ ਧਾਮਾ ਕਹਿੰਦਾ ਹੈ। ਤਬ ਸੰਤਾਂ ਮੰਨ ਲਿਆ ਭਲਾ ਭਾਈ ਜਾਹੁ। ਭੀਖਣ ਨੂੰ ਚੋਬਦਾਰ ਨੇ ਕਿਹਾ ਜੀ ਸੰਤਾਂ ਧਾਮਾ ਮੰਨ ਲਿਆ ਹੈ।

ਤਬ ਭੀਖਣ ਨੇ ਲੁਚੀ ਕਚੌਰੀ ਕੜਾਹ ਕੀਆ। ਸੰਤਾਂ ਦੀ ਵਡੀ ਟਹਿਲ ਕਰੀ ਭੀਖਣ ਨੇ। ਇਕ ਮਾਸ ਸੰਤਾਂ ਨੂੰ ਰਖਿਆ।

ਤਬ ਸੈਣਿ ਕਿਹਾ ਭਾਈ ਸਧਨੇ ਥੀਂ ਬਚਨ ਸੁਣੀਏ ਕੋਈ। ਸਧਨੇ ਕਿਹਾ ਸੁਣੋ ਜੀ—

ਰਾਗ ਸੋਰਠ ॥ ਮੇਰੀ ਜਾਤ ਨਾ ਜਾਨੀ ਪਾਤ ਨਾ ਜਾਨੀ
ਸਧਨਾ ਜਾਤਿ ਕਸਾਈ। ਜ਼ਹਿਰ ਪਿਆਲਾ ਰਾਣੇ
ਭੇਜਿਆ ਪੀਆ ਮੀਰਾਂ ਬਾਈ। ਭੀਲਣੀ ਦੇ ਬੇਰ ਖਾਏ
ਸੁਦਾਮੇ ਦੇ ਤਨ ਦਿਲ ਕਬੀਰ ਕੇ ਬੈਲਿ ਲਦਾਈ।
ਦੁਰਯੋਧਨ ਦਾ ਮੇਵਾ ਤਿਆਗਾ ਸਾਗ ਬਿਦਰ ਕਾ ਖਾਈ।

ਧੰਨੇ ਦਾ ਤੇ ਖੇਤ ਜਮਾਇਆ ਨਾਮੇ ਸੋ ਬਨ ਆਈ । ਅਪਨੇ
ਜਨ ਪਰ ਕ੍ਰਿਪਾ ਕੀਨੀ ਤਾਰਿਓ ਸਧਨਾ ਕਸਾਈ ।

ਤਬ ਰਾਜਾ ਹਥ ਜੋੜ ਕਰ ਕਹਿਣੇ ਲਗਾ ਸੁਣੋ ਸੈਣਿ ਜੀ ਭੀਖਣ ਕਹੇ । ਜੀਕੁਰ ਜੈਦੇਵ ਸਿਖਿਆ ਲੀਣੀ ਹੈ ਤੈਸੇ ਹੀ ਮੈਨੂੰ ਸਿਖਿਆ ਦਿਓ। ਤਬ ਸੈਣਿ ਕਿਹਾ ਰਾਜਾ ਭੀਖਣ ਸਿਖੀ ਦਾ ਕਰਮ ਔਖਾ ਹੈ ਜੇਕਰ ਕਰਮ ਕਰਨਾ ਹੋਵੇ ਤਾਂ ਹੋਵੁਹੁ । ਜੀ ਸਤਿ ਬਚਨ ਤੁਹਾਡੇ ਮੰਨੇ ਜੋ ਕਹੋਗੇ ਸੋ ਕਰਸਾਂ ।

## ਭਗਤਾਂ ਨੇ ਅਸਥਾਨ ਬਣਾਇਆ ਤਪ ਕਰਨ ਲਈ

ਤਬ ਰਾਜਾ ਸਿਖ ਹੋਇਆ । ਅਰ ਨਗਰ ਭੀ ਸਿਖ ਹੋਇਆ । ਤਬ ਸੰਗਤ ਦਾ ਡੇਰਾ ਉੂਹਾਂ ਹੋਇਆ । ਤਬ ਜਗਾ ਭਗਤਾਂ ਦੀ ਉਥੇ ਬਣੀ । ਫਿਰ ਸੰਤ ਕਾਂਸ਼ੀ ਮੇਂ ਆਏ । ਆ ਕੇ ਕਿਹਾ ਇਥੇ ਅਸਥਾਨ ਬਣਾਈਏ । ਫਿਰ ਅਸਥਾਨ ਦੀ ਜਗਾ ਮਲੀ ਰਾਮਾ ਨੰਦ ਦੇ ਡੇਰੇ ਦੇ ਨਾਲ । ਤਾਂ ਅਸਥਾਨ ਲਗੇ ਬਨਾਵਣੇ ਆਪੋ ਆਪਣੇ ।

ਤਦ ਸੈਣਿ ਕੀ ਬੈਠਕ ਬਣੀ । ਸਧਨੇ ਕੀ ਭੀ ਬੈਠਕ ਬਣਾਈ । ਤਬ ਤ੍ਰਿਲੋਚਨ ਕੀ ਭੀ ਬੈਠਕ ਬਣੀ । ਤਬ ਰਵਿਦਾਸ ਆਇਆ । ਉਸ ਦੀ ਭੀ ਬੈਠਕ ਬਣੀ । ਨਾਮਦੇਵ ਦੀ ਭੀ ਬੈਠਕ ਬਣੀ । ਸੂਰਦਾਸ ਦੀ ਭੀ ਬੈਠਕ ਬਣੀ । ਅਰ ਹੋਰ ਭਗਤਾਂ ਦੀਆਂ ਬੈਠਕਾਂ ਬਣੀਆਂ ਹੋਈਆਂ ਸਨ । ਤਬ ਭਗਤ ਬੈਠ ਕੇ ਲਗੇ ਤਪ ਕਰਨੇ । ਤਬ ਰਾਮਾ ਨੰਦ ਦੇ ਦੁਆਰੇ ਤੱਪ ਕੀਆ । ਪਰੇਮ ਕਰਕੇ ਭਗਤ ਕਰੀ ।

ਤਬ ੧੨ ਸਾਲ ਤਪ ਭਗਤਾਂ ਕੀਆ । ਪ੍ਰੇਮ ਨਾਲ ਭਗਤੀ ਕਰੀ । ਰਾਮ ਰਾਮ ਕ੍ਰਿਸ਼ਨ ਕ੍ਰਿਸ਼ਨ ਕਾ ਜਾਂਪ ਕੀਆ। ਫਿਰ ਭਗਤੀ ਕੀਤੀ ਰਾਮ ਕੀ।

# ਰਵਿਦਾਸ ਕੀ ਗੋਸਟਿ ਭਈ

ਤਬ ਰਵਿਦਾਸ ਜੀ ਸਾਨੂੰ ਕੋਈ ਬਚਨ ਸੁਣਾਓ । ਰਵਿਦਾਸ ਕਿਹਾ ਸੈਣਿ ਜੀ ਜੋ ਕੁਛ ਕਹੋ ਸੋ ਦਸਾਂ । ਤਾਂ ਸੈਣਿ ਕਿਹਾ ਕੋਈ ਸ਼ਬਦ ਕਹੋ । ਤਾਂ ਰਵਿਦਾਸ ਨੇ ਸ਼ਬਦ ਉਚਾਰਨ ਕੀਤਾ—

ਸੋਰਠਿ ਰਵਿਦਾਸ ਜੀਉ ॥

ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੂੰਦ ਕਾ ਗਾਰਾ ॥ ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥੧॥ਪ੍ਰਾਨੀ ਕਿਆਮੇਰਾ ਕਿਆ ਤੇਰਾ ॥ ਜੈਸੇ ਤਰਵਰੁ ਪੰਖਿ ਬਸੇਰਾ ॥੧॥ਰਹਾਉ॥ ਰਾਖਹੁ ਕੰਧ ਉਸਾਰਹੁ ਨੀਵਾ ॥ ਸਾਢੇ ਤੀਨਿ ਹਾਥਿ ਤੇਰੀ ਸੀਵਾਂ ॥੨॥ ਬੰਕੇ ਬਾਲ ਪਾਗ ਸਿਰਿ ਡੇਰੀ । ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥ ੩ ॥ ਊਚੇ ਮੰਦਰ ਸੁੰਦਰ ਨਾਰੀ ॥ ਰਾਮ ਨਾਮ ਬਿਨੁ ਬਾਜੀ ਹਾਰੀ ॥ ੪ ॥ ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥ ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ ॥੨॥੬॥

ਫਿਰ ਰਵਿਦਾਸ ਜੀ ਭੀ ਤਪ ਧਾਰਿਆ । ਤੇ ਠਾਕੁਰ ਪੂਜਾ ਭੀ ਕਰੇ । ਫਿਰ ਸੈਣਿ ਨੇ ਨਈ ਨੂੰ ਯਾਦ ਕੀਤਾ । ਸੈਣਿ ਨੇ ਕਿਹਾ ਭਾਈ ਧੰਨਾ ਜੀ ਸਾਨੂੰ ਨਈ ਕਿਵੇਂ ਮਿਲੇ ? ਧੰਨੇ ਆਖਿਆ ਸੈਣਿ ਜੀ ਮਿਲੇਗਾ । ਅਗਲੇ ਮਹੀਨੇ ਆਵੇਗਾ । ਫਿਰ ਰਵਿਦਾਸ ਆਇ ਬੈਠਾ ਤਾਂ ਗਿਆਨ ਗੋਸਟਿ ਹੋਵਣ ਲਗੀ । ਸਭ ਭਗਤ ਆਇ ਬੈਠੇ । ਕਥਾ ਵਿਚ ਪ੍ਰਸੰਗ ਸੇਵਾ ਦਾ ਤੁਰਿਆ ।

ਜਦ ਸ਼ਿਵਜੀ ਨੇ ਪਾਰਬਤੀ ਨੂੰ ਕਿਹਾ ਸੀ ਕਿ ਜੋ ਕਾਂਸ਼ੀ ਮੇਂ ਪ੍ਰਾਨ ਦੇਵੇਗਾ ਸੋ ਬੈਕੁੰਠ ਧਾਮ ਨੂੰ ਜਾਵੇਗਾ ।

ਪਾਰਬਤੀ ਨੇ ਆਖਿਆ ਭਗਤੀ ਨਾ ਕਰੇਗਾ ਤਾਂ ਕੀਕੂੰ ਜਾਵੇਗਾ ?

ਸੁਣ ਪਾਰਬਤੀ ਮੁਰਤੰਜਾ ਜਪੈ ਕਾਂਸੀ ਬਸੈ ਸੋ ਮੈਨੂੰ ਮਿਲੇ ਅਰ ਐਵੇਂ ਪ੍ਰਾਨ ਛਡੇਗਾ ਭਜਨ ਨਾ ਕਰੇਗਾ ਜੋ ਕੋਈ ਇਥੇ ਮਰੇਗਾ ਉਸ ਦੇ ਕੰਨ ਵਿਚ ਮੈਂ ਕਹਾਂਗਾ ਰਾਮ ਰਾਮ ਕ੍ਰਿਸ਼ਨ ਕਿਸ਼ਨ ਕਹੋ ਹਰੇ ਹਰੇ। ਅਰ ਮੇਰਾ ਬਚਨ ਸੁਣ ਕੇ ਬੈਕੁੰਠ ਕੋ ਜਾਏਗਾ।

ਫਿਰ ਪਾਰਵਤੀ ਕਿਹਾ ਜੀ ਰਾਮ ਕ੍ਰਿਸ਼ਨ ਦਾ ਨਾਮ ਐਸਾ ਹੈ ਜੋਈ ਸਿਮਰਨ ਕਰਦੇ ਹੈਨ। ਜਾਤ ਪਾਤ ਉਹਨਾਂ ਦੀ ਪੁਛੀ ਵੀ ਨਹੀਂ ਅਰ ਰਾਮ ਸੋ ਜਾਇ ਮਿਲਦੇ ਹੈਨ।

ਫਿਰ ਸ਼ਿਵ ਨੇ ਆਖਿਆ ਉਹ ਰਾਮ ਦੇ ਨਾਮ ਨਾਲ ਇਕ ਰੂਪ ਹੋ ਜਾਂਦੇ ਹਨ ਤੇ ਰਾਮ ਉਹਨਾਂ ਨੂੰ ਨਾਲ ਮਿਲਾ ਲੈਂਦਾ ਹੈ।

ਜਦ ਕਥਾ ਦਾ ਪ੍ਰਸੰਗ ਹੋ ਚੁਕਾ ਤਾਂ ਭਗਤ ਆਪਣੇ ਆਪਣੇ ਅਸਥਾਨਾਂ ਨੂੰ ਗਏ। ਸੈਣਿ ਭੀ ਗਿਆ। ਫਿਰ ਸੈਣਿ ਕਹਾ ਕਿਵੇਂ ਨਈ ਭੀ ਆਵੇ। ਮਹੀਨਾ ੧੫ ਦਿਨ ਗਿਆ ਸੀ ਨਈ ਜਾਇ ਪ੍ਰਾਪਤ ਹੋਇਆ ਸਧਨਾ, ਤ੍ਰਿਲੋਚਨ ਧਨਾ ਨਾਮਦੇਵ ਸੂਰਦਾਸ ਮਿਲੇ। ਤਬ ਸੈਣਿ ਕਹਾ ਜੀ ਧੰਨਾ ਜੀ ਅਸੀਂ ਨਈ ਨੂੰ ਇਸ ਵਾਸਤੇ ਯਾਦ ਕਰਦੇ ਸਾਂ ਮਾਘੀ ਨੂੰ ਸਾਹਿਬ ਦਾ ਹੁਕਮ ਮੰਨਣਾ ਹੈ। ਸੈਣਿ ਜੀ ਮਾਘ ਦੀ ਕਿਤਨੀ ਨੂੰ ? ਤਬ ਸੈਣਿ ਕਿਹਾ ਜੀ ਇਕਾਦਸ਼ੀ ਪਿਛਲੀ ਪਖ ਕੀ। ਤਬ ਧੰਨੇ ਕਿਹਾ ਚਲਣਾ ਹੈ ਜੀ ਪਰ ਅਗਲੇ ਵਰ੍ਹੇ। ਤਬ ਸੈਣਿ ਆਖਿਆ ਹੁਣ ਸਾਥ ਕਰੋ। ਧੰਨੇ ਕਿਹਾ ਕੀਕੂੰ ਕਰੀਏ ਹੁਕਮ ਤੋਂ ਬਾਹਰੇ। ਹੁਕਮ ਆਵੇਗਾ ਤਾਂ ਚਲਸਾਂ।

## ਸੈਣਿ ਜੀ ਦਾ ਅਕਾਲ ਚਲਾਣਾ

ਜਦ ਦੋ ਮਹੀਨੇ ਗੁਜਰੇ ਤਾਂ ਮਾਘੀ ਆਈ। ਸੈਣਿ ਦਾ ਤਿਆਰਾ

ਭਇਆ। ਤਦ ਸੈਣਿ ਨੇ ਕਿਹਾ ਨਈ ਸਾਨੂੰ ਹੁਕਮ ਆਇਆ ਹੈ। ਅਸਾਂ ਚਲਣਾ ਹੈ।

ਤਬ ਨਈ ਕਿਹਾ ਜੀ ਸਾਨੂੰ ਕੁਛ ਕਹੁ।

ਸੈਣਿ ਆਖਿਆ ਨਈ ਬੈਠਿਕੇ ਮੈਂ ਰਹੂਗੇ ਕੇ ਜਾਹੁਗੇ। ਕੇ ਕਿ ਜਾਹੁਗੇ ਪਿਸਾਹੁ।

ਨਈ ਨੇ ਆਖਿਆ ਜੋ ਕੁਝ ਕਹਵੋ ਗੇ ਸੋ ਕਰਾਂਗੇ।

ਸੈਣਿ ਨੇ ਕਿਹਾ ਈਹਾਂ ਹੀ ਰਹੋ ਉਥੇ ਕਿਆ ਕਰਨਾ ਹੈ।

ਤਦ ਨਈ ਨੇ ਆਖਿਆ ਜੀ ਤੁਸੀਂ ਤਾਂ ਸਾਧ ਹੋ, ਹਮ ਦੁਨੀਆਂ-ਦਾਰ ਹੈਂ।

ਸੈਣਿ ਨੇ ਆਖਿਆ ਭਗਤੀ ਕਰ ਰਾਮ ਦਾ ਭਜਨ ਕਰੋ ਬੈਠ ਕੇ।

ਤਬ ਨਾਈ ਕਿਹਾ—ਤੁਮ ਤੋ ਨਾਮ ਕੇ ਪਿਆਰੇ ਹੋ ਤੁਮ ਕੋ ਰਾਮ ਦਾ ਦਰਸ਼ਨ ਹੋਇਆ ਹੈ। ਹਮ ਤੌ ਟਹਿਲ ਕਰਨੇਹਾਰੇ ਹੈਂ। ਟਹਿਲ ਕਰਾਂਗੇ ਤੋ ਰੋਜ਼ੀ ਜੁੜੇਗੀ।

ਤਬ ਸੈਣਿ ਕਿਹਾ ਈਹਾਂ ਬਹੁਤ ਕੁਛ ਹੈ ਨਈ ਈਹਾਂ ਰਹੁ।

ਇਕਾਦਸ਼ੀ ਦਾ ਦਿਨ ਆਇ ਮਿਲਿਆ। ਫਿਰ ਧੰਨਾ, ਤ੍ਰਿਲੋਚਨ, ਨਾਮਦੇਵ, ਸਧਨਾ, ਸੂਰਦਾਸ, ਰਵਿਦਾਸ ਤੇ ਸੰਗਤ ਸਭ ਇਕਤਰ ਭਈ। ਕਾਂਸ਼ੀ ਦੇ ਲੋਕ ਦਰਸ਼ਨ ਨੂੰ ਆਏ।

ਤਬ ਇਕ ਦਿਨ ਸਭ ਆਗੂ ਦਰਸ਼ਨ ਕਰ ਗਏ। ਬੈਠਕ ਨਈ ਨੂੰ ਕਹੀ ਅਰ ਨਈਆਣਾ ਭੀ ਕਹਾ। ਤਬ ਸੈਣਿ ਦੀ ਜੋਤੀ ਜੋਤਿ ਚਲੀ ਗਈ।

ਤਬ ਨਈ ਧਰਮ ਨੂੰ ਤੋਰਿਆ। ਗਯਾ ਜਾਇ ਗਤੀ ਕਰਵਾਈ। ਉਜਲੇ ਕਰਮ ਕਰੇ। ਤਬ ਨਈ ਕਾਂਸ਼ੀ ਆਇਆ। ਤਬ ਸੰਗਤ ਜੋ ਕਿਹਾ ਮਹੋਛਾ ਕਰੋ। ਨਈ ਮਹੋਛਾ ਕਰਨੇ ਕਾ ਅਰੰਭ ਦੀਆ ਅਰ ਜਗ ਕਰੇ

ਕਾਂਸ਼ੀ ਮੇਂ । ਜੋ ਸੰਗਤ ਨੇ ਕਿਹਾ ਸੋ ਕੀਆ। ਤਬ ਸਧਨਾ ਤ੍ਰਿਲੋਚਨ ਨਾਮਦੇਵ ਸੂਰਦਾਸ ਰਵਿਦਾਸ ਸੋ ਰਾਮਾਨੰਦ ਦੇ ਸਿਖ ਸੋ ਸਭ ਇਕਤਰ ਆਇ ਭਇ ।

# ਨਈ ਕੋ ਤਿਲਕ ਦੇਣਾ

ਤਬ ਨਈ ਨੂੰ ਤਿਲਕ ਦੀਆ ਸੈਣਿ ਭਗਤ ਕਾ ਤਬ ਸੇਲੀ ਦੀਨੀ ਗੁਰ ਮੰਤਰ ਦੀਨਾ, ਗੁਰ ਮਾਤ੍ਰਾ ਦੀਨੀ ਅਰ ਗੁਰ ਪਰਨਾਲੀ ਦੀਨੀ । ਜੋ ਗਾਤਰੀ ਜਪੁ ਸੈਣਿ ਕਾ ਆਰਤੀ ਦੀਨੀ। ਜੋ ਗੁਰ ਮੰਤਰ ਕੰਠੀ ਮਾਲਾ ਤਿਲਕ ਕੋ ਸਭ ਦਸਿਆ । ਕੀਰਤਨ ਲਗਾ ਹੋਵਣ । ਤਬ ਸੂਰਦਾਸ ਨੇ ਸ਼ਬਦ ਉਚਾਰਨ ਕੀਤਾ–

ਰਾਗ ਆਸਾ ॥ ਤੁਹਿ ਵਿਸਰੇ ਮੈਂ ਮਰਸਾਂ ਸਾਈਂ । ਬਿਨ ਗੁਰ ਦੀਪਕ ਚਾਦਨਾ ਨਾਹੀ ।ਰਹਾਉ। ਤੁਧ ਬਿਨ ਧੰਨੇ ਚਰੈਦੀ ਨਾਹੀ । ਜਮਨਾ ਕਿਨਾਰੇ ਫ਼ੇਰਾ ਪਾਈ । ਸੁੰਦਰ ਠਾਕੁਰ ਰੂਪ ਦੇਖਾਈ। ਹਉ ਵਾਰੀ ਘੋਲੀ ਮੇਲ ਮਿਲਾਈ। ਸੂਰਦਾਸ ਪ੍ਰਭ ਤੁਮਰੇ ਦਰਸ ਕੌ । ਬਾਰ ਬਾਰ ਮੁਹਿ ਵਿਸਰਿ ਨਾਹੀ ।

ਸਲੋਕ ॥ ਰਾਮ ਕੇ ਆਗੇ ਨਾਮਾ ਨਾਚੈ ਸਹਸ ਕਬੀਰ ਬਜਾਵੇ ਤੂਰ । ਵਡੇ ਸੁਘੜ ਰਵਿਦਾਸ ਰਬਾਬੀ ਧੰਨਾ ਉਪੰਗੀ ਪਦ ਗਾਵੈ ਪਰਮਾ-ਨੰਦ ਸੂਰ। ਤਬ ਸੈਣਿ ਦੀਪਕ ਲੀਏ ਹਜੂਰ ।

ਤਬ ਨਈ ਉਥੇ ਰਹਿਓ ਬਰਸ। ਜਦ ਫਿਰ ਮੁੜਿਆ ਤਾਂ ਬੈਠਕ ਸੰਤਾਂ ਨੂੰ ਦੇ ਆਇਆ। ਤਬ ਬੈਠਾਲਿਆ ਸੰਤਾਂ ਕੋ ਫਿਰ ਆਇਆ। ਸਾਧ ਸੰਗਤ ਊਹਾਂ ਰਹੇ। ਫਿਰ ਸੰਤਾਂ ਨੇ ਸਦਿਆ ਕਾਰ ਭੇਟ ਲੈਣ ਵਾਸਤੇ। ਫਿਰ ਗਿਆ ਰਾਜੇ ਜੇਦੇਵ ਪਾਸ। ਤਬ ਰਾਜੇ ਜੈਦੇਵ ਨੇ ਬਹੁਤ ਭਾਉ

ਕੀਤਾ । ਰਾਜੇ ਨੇ ਦਸਵਾਂ ਹਿਸਾ ਰੋਕ ਦੇਣਾ ਥਾ । ਸੋ ਨਈ ਨੂੰ ਦਿਤਾ। ਹੁੰਡੀ ਕਰਵਾ ਦਿਤੀ ।

ਰਾਜੇ ਜੈਦੇਵ ਨੇ ਸੈਨਿ ਦੀਆਂ ਗਲਾਂ ਪੁਛੀਆਂ । ਤਬ ਨਈ ਨੇ ਦਸੀਆਂ । ਸ਼ਬਦ ਭੀ ਦਸੇ ਨਈ ਨੇ । ਅਰ ਰਾਜਾ ਬਹੁਤ ਪ੍ਰਸੰਨ ਭਯਾ ਜੈਦੇਵ । ਫਿਰ ਰਾਜੇ ਨੇ ਕਿਹਾ ਨਈ ਤੂੰ ਈਹਾਂ ਹੀ ਰਹੁ । ਤਬ ਇਕ ਬਰਸ ਉਥੇ ਰਹਾ । ਤਬ ਜੋ ਸਿਖੀ ਸੀ ਸਭ ਨਈ ਦੇ ਪਾਸ ਆਈ । ਤਬ ਨਈ ਦਾ ਦਰਸ਼ਨ ਸਿਖ ਜੈਪਾਲ ਰਾਜਾ ਦਾ ਦਰਸ਼ਨ ਕਰਾਇਆ । ਕਾਂਸ਼ੀ ਮੇਂ ਰਹਿਆ ਇਕ ਸਾਲ ਫਿਰ ਨਈ ਦੇਸ਼ ਆਇਆ ।

ਤਬ ਕੌਲੂ ਬ੍ਰਾਹਮਣ ਨੇ ਰਾਜੇ ਨੂੰ ਕਿਹਾ ਰਾਜਾ ਜੀ ਅਬ ਕੌਣ ਸਿਖੀ ਉਗਰਾਹੇਗਾ ?

ਭਾਈ ਸੈਨਿ ਦਾ ਪੁਤਰ ਨਈ ਲੇਗਾ । ਰਾਜੇ ਕਿਹਾ ।

ਤਬ ਲਗਾ ਸਬਦ ਲਿਖਣੇ ਕੋਲੂ ਬ੍ਰਾਹਮਣ । ਫਿਰ ਰਾਜੇ ਨੂੰ ਕਿਹਾ ਸੈਨਿ ਦੇ ਸ਼ਬਦ ਲਿਖ ਲੈ ਨਈ ਤੋਂ । ਜੀ ਲਿਖ ਲੈਂਦੇ ਹਾਂ ।

ਤਬ ੧੫ ਹਜ਼ਾਰ ਸ਼ਬਦ ਸਲੋਕ ਲਿਖ ਲੀਤਾ ।

ਜੋ ਇਹ ਕਥਾ ਸੁਨੇ ਅਰ ਗਾਵੈ। ਹਰਿ ਸੈਨਿ ਕਾ ਧਿਆਨ ਲਗਾਵੇ । ਸਚੁ ਨਾਮ ਗੋਬਿੰਦੇ ਪਾਵੇ । ਮੁਕਤ ਪੰਥ ਹਰਿ ਸੈਨਿ ਮਿਲਾਵੇ । ਰਾਮ ਨਾਮ ਹਰਿ ਨਈ ਪਾਵੈ । ਗੁਰ ਸੈਨਿ ਕਾ ਧਿਆਨ ਲਗਾਵੇ । ਮੁਕਤ ਪੰਥੁ ਹਰਿ ਜੀ ਕੋ ਪਾਵੈ । ਕਥਾ ਸੈਨਿ ਭਗਤ ਕੀ ਪੂਰਨ ਹਰਿ ਭਗਵਾਨ । ਜਨਮ ਕਥਾ ਹਰਿ ਸੈਨਿ ਕੀ ਸੰਤ ਸੁਨੁ ਦੇ ਕਾਨ । ਸੰਮਤ ਚੌਦਾਂ ਸੌ ਚੁਰਾਨਵੈ ਅਨ ਭਵਾ ਜੋਤੀ ਰਲੀ ਪੂਰਨ ਹੋਵੈ ਕਾਮੁ । ਰਾਮ ਨਾਮ ਗੁਨ ਪਾਈਐ ਹਰਿ ਸੈਨਿ ਭਜ ਨਾਮ । ਧੰਨਾ ਤੇ ਰਵਿਦਾਸ ਜੀ ਤਰਲੋਚਨ ਸਧਨਾ ਜਾਨੁ ।

ਨਾਮਦੇਵ ਅਰ ਸੂਰਦਾਸ ਕੀਰਤਨ ਕੀਤਾ ਜਾਮਨੀ ਚਾਰੋ ਜਾਮ। ਹਰਿ ਨਾਈ ਭਯਾ ਗੋਲਣ ਕਾ ਪੋਤਾ ਭਇਓ ਮੁਕੰਦ ਰਾਇ ਸੁਤ ਜਾਨ। ਲੀਨੀ ਕੁਲ ਉਧਾਰਿ ਸੈਣਿ ਰੂਪ ਧਰ ਨਾਮੁ। ਕੋਲੂ ਬ੍ਰਾਹਮਣ ਇਹ ਕਹਿਓ ਸੁਣ ਰਾਜਾ ਦੇ ਕਾਨਿ। ਅਗੇ ਕਥਾ ਸੋ ਬਹੁਤ ਹੈ ਹਰਿ ਸੈਣਿ ਭਜੁ ਨਾਮ। ਭੁਲਾ ਚੁਕਾ ਬਖਸਿਓ ਸੰਤ ਸੁਨ ਦੇ ਕਾਨ। ਹਰਿ ਕਥਾ ਸੋ ਸੈਣਿ ਭਗਤ ਦੀ ਪੂਰਨ ਹਰਿ ਭਗਵਾਨ। ਹਰਿ ਸੈਣਿ ਕਾ ਜਾਪ ਕਰ ਰਾਮ ਕ੍ਰਿਸ਼ਨ ਕਰ ਧਿਆਨ। ਜਪੁ ਸੈਣਿ ਭਗਤ ਕਾ ਮੁਕਤੀ ਪਾਵੈ ਧਾਮੁ। ਜੋ ਇਛਾ ਮਨ ਮੈ ਬਸੇ ਪੂਰਨ ਹੋਵੇ ਕਾਮ। ਮੇਰਾ ਦਰਸ਼ਨ ਇਹੁ ਹੈ ਗ੍ਰੰਥ ਨੂੰ ਮੰਨੇ ਕੁਲ ਪੂਜੇ ਮੇਰੀ ਜਾਨ।

ਸੰਮਤ ੧੪੯੪ ਜਨਮ ਸਾਖੀ ਸੰਪੂਰਨ ਭਈ ॥

# ਗੁਰ ਪ੍ਰਣਾਲੀ ਸ੍ਰੀ ਸੈਣਿ ਭਗਤ ਜੀ ਕੀ
# ਸ੍ਰੀ ਸੈਣਿ ਸਹਾਇ ।

ਭਗਤ ਸੈਣਿ ਜੀ ਕੇ ਸੈਣਿ ਭਗਤ ਸਹਾਏ ।
ਭਗਤ ਨਈ ਜੀ ਕੇ ਨਈ ਭਗਤ ਸਹਾਏ ।
ਭਗਤ ਮਹੀਪਾਲ ਕੇ ਮਹੀਪਾਲ ਭਗਤ ਸਹਾਏ ।
ਜਾਤੀ ਕੇ ਜਾਤੀ ਭਗਤ ਸਹਾਏ ।
ਭਗਤ ਹਰਚੋ ਕੇ ਹਰਚੋ ਭਗਤ ਸਹਾਏ ।
ਭਗਤ ਲੱਧੀ ਕੇ ਲੱਧੀ ਭਗਤ ਸੁਹਾਏ ।
ਭਗਤ ਭਾਰੂ ਕੇ ਭਾਰੂ ਭਗਤ ਸਹਾਏ ।
ਭਗਤ ਸੁਚੇਤ ਤੇ ਸੁਚੇਤ ਭਗਤ ਸਹਾਏ ।
ਭਗਤ ਲਾਲ ਚੰਦ ਕੇ ਲਾਲ ਚੰਦ ਭਗਤ ਸਹਾਏ ।
ਭਗਤ ਨਥੂ ਕੇ ਨਥੂ ਭਗਤ ਸਹਾਏ ।
ਭਗਤ ਲੁਡੇ ਕੇ ਲੁਡੇ ਭਗਤ ਸਹਾਏ ।

(ਅਗੇ ਭਾਈ ਦਾ ਖਿਤਾਬ ਚਲਿਆ)

ਭਗਤ ਲੁਡੇ ਕੇ ਤਿੰਨ ਪੁਤਰ ਹੋਏ–
ਭਾਈ ਕਾਹਨ ਸਿੰਘ ਭਾਈ ਰਾਮ ਸਿੰਘ ਸੁਚਾ ਸਿੰਘ
ਭਾਈ ਜਵਾਲਾ ਸਿੰਘ
ਭਾਈ ਸੰਤਾ ਸਿੰਘ ਭਾਈ ਹੀਰਾ ਸਿੰਘ
ਭਾਈ ਗੁਰਦਿਆਲ ਸਿੰਘ ਤੇ ਭਾਈ ਅਮਰ ਸਿੰਘ
ਭਾਈ ਅਮਰ ਸਿੰਘ ਦੇ ਚਾਰ ਪੁਤਰ ਹੋਏ—
ਭਾਈ ਹਰਜਿੰਦਰ ਸਿੰਘ, ਭਾਈ ਇੰਦਰਜੀਤ ਸਿੰਘ, ਭਾਈ ਸਿਤਪਾਲ ਸਿੰਘ ਤੇ ਭਾਈ ਗੁਰਜੀਤ ਸਿੰਘ
ਭਾਈ ਹਰਜਿੰਦਰ ਸਿੰਘ ਦੇ ਚਾਰ ਪੁਤਰ ਹੋਏ–
ਭਾਈ ਇਕਬਾਲ ਸਿੰਘ, ਭਾਈ ਮੁਖਤਿਆਰ ਸਿੰਘ, ਭਾਈ ਗੁਰਮਿੰਦਰ ਪਾਲ ਸਿੰਘ ਤੇ ਭਾਈ ਗੁਰਧਿਆਨ ਸਿੰਘ
ਭਾਈ ਇਕਬਾਲ ਸਿੰਘ ਦਾ ਇਕ ਪੁਤਰ ਹੋਇਆ–
ਭਾਈ ਹਰਦੀਪ ਸਿੰਘ